ਰੈਸ਼ਨੇਲਿਸਟ ਸੁਸਾਇਟੀ ਪੰਜਾਬ ਦਾ ਬੁਲਾਰਾ

# ਵਿਗਿਆਨਕ ਵਿਚਾਰ

ਇਹ ਪਰਚੇ ਦੀ ਰਜਿਸਟ੍ਰੇਸ਼ਨ
ਵਿਗਿਆਨਕ ਵਿਚਾਰ ਦੇ ਨਾਂ ਹੇਠ ਮਿਲਣ ਕਰਕੇ
ਰੈਸ਼ਨਲਿਸਟ ਸੁਸਾਇਟੀ ਪੰਜਾਬ ਦਾ ਬੁਲਾਰਾ

**ਤਰਕਸ਼ੀਲ**

ਇਸ ਅੰਕ ਤੋਂ

**ਵਿਗਿਆਨਕ-ਵਿਚਾਰ**

ਦੇ ਰੂਪ ਵਿਚ ਆਇਆ ਕਰੇਗਾ

ਅੰਕ—1 (ਮਈ-ਜੂਨ)
ਕੀਮਤ—3 ਰੁਪਏ
ਮੁੱਖ ਸੰਪਾਦਕ—ਰਾਜਪਾਲ ਸਿੰਘ

# ਇਜਾਜ਼ਤ

## Permission

ਮੈਂ ਹੇਮ ਰਾਜ ਸਟੈਨੋ, ਮਾਲਕ ਅਤੇ ਪ੍ਰਕਾਸ਼ਕ 'ਤਰਕਸ਼ੀਲ' ਸਟਾਲਿਨਜੀਤ ਸਿੰਘ (ਪਿੰਡ ਤੇ ਡਾਕਖਾਨਾ ਡੋਡ, ਜਿਲ੍ਹਾ ਫ਼ਰੀਦਕੋਟ) ਨੂੰ ਤਰਕਸ਼ੀਲ ਦੇ ਸਾਰੇ ਅੰਕਾਂ ਦੀਆਂ ਪੀ.ਡੀ.ਐੱਫ. ਫਾਈਲਾਂ ਬਣਾ ਕੇ ਆਨ-ਲਾਈਨ ਪਾਉਣ ਦੀ ਇਜਾਜ਼ਤ ਦਿੰਦਾ ਹਾਂ। ਇਹ ਇਜਾਜ਼ਤ ਤਰਕਸ਼ੀਲ ਦੇ ਅੰਕਾਂ ਦੀਆਂ ਸਿਰਫ ਪੀ.ਡੀ.ਐੱਫ. ਫਾਈਲਾਂ ਬਣਾ ਕੇ ਆਨ-ਲਾਈਨ ਪਾਉਣ ਲਈ ਹੀ ਹੈ। ਤਰਕਸ਼ੀਲ ਦੀ ਸਮਗਰੀ ਦੇ ਕਾਪੀਰਾਈਟ ਅਤੇ ਹੋਰ ਸਾਰੇ ਹੱਕ ਤਰਕਸ਼ੀਲ ਸੋਸਾਇਟੀ ਪੰਜਾਬ ਦੇ ਹਨ।

I Hem Raj Steno, owner and publisher of Tarksheel, hereby grant permission to Stalinjit Singh (V.P.O. Doad, Distt. Faridkot) to upload online all issues of Tarksheel in PDF format. This permission is only for uploading issues online in PDF format. The copyright and all other rights for Tarksheel's content remains with Tarksheel Society Punjab (Regd).

ਦਸਤਖ਼ਤ – Signature ........................

ਪਤਾ – Address : Tarksheel Bhawan

Tarksheel Chowk, Sanghera Bypass

BARNALA-148101 (Punjab)

ਮਿਤੀ - Date : 14-10-2022

ਚਿੱਠੀ ਪੱਤਰ ਲਈ ਪਤਾ :—
ਸੰਪਾਦਕ,
'ਵਿਗਿਆਨਕ ਵਿਚਾਰ'
ਪੋਸਟ ਬਾਕਸ ਨੰ:-533
ਮਾਡਲ ਟਾਊਨ,
ਲੁਧਿਆਣਾ-2

ਸਲਾਨਾ ਚੰਦਾ—15 ਰੁਪਏ

ਮਾਲਕ ਤੇ ਪ੍ਰਕਾਸ਼ਕ ਅਮੀਰਜੀਤ ਸਿੰਘ ਕੇਥ ਨੇ ਹਗਰ ਮਗਰ ਪ੍ਰਿੰਟਰਜ਼ । ਲੁਧਿਆਣਾ ਤੋਂ ਛਪਵਾਕੇ ਰੈਸ਼ਨਲਿਸਟ ਸੁਸਾਇਟੀ ਪੰਜਾਬ ਵਾਸਤੇ ਪਿੰਡ ਤੇ ਡਾਕ ਸੀਹਾਂਦੌਦ ਜ਼ਿਲ੍ਹਾ ਲੁਧਿਆਣਾ ਤੋਂ ਪ੍ਰਕਾਸ਼ਿਤ ਕੀਤਾ ।

# ਸੰਪਾਦਕੀ

## ਸੱਚ ਲੱਭਣ ਤੇ ਅਪਣਾਉਣ ਦੇ ਹੱਕਾਂ ਨੂੰ ਦਰੜ ਰਹੇ ਫਿਰਕਾਪ੍ਰਸਤਾਂ ਅਤੇ ਹਕੂਮਤੀ ਜਬਰ ਖਿਲਾਫ ਅਵਾਜ਼ ਉਠਾਓ

ਪੰਜਾਬ 'ਚ ਅੱਜ ਕੱਲ੍ਹ ਜੋ ਕੁਝ ਵਾਪਰ ਰਿਹਾ ਹੈ-ਉਹ ਮਨੁੱਖੀ ਸਮਾਜ ਦੀ ਤਰੱਕੀ ਲਈ ਬੜਾ ਹੀ ਹਾਨੀਕਾਰਕ ਵਰਤਾਰਾ ਹੈ । ਇਹ ਸਮਾਜ ਨੂੰ ਅੱਗੇ ਲੈ ਕੇ ਜਾਣਾ ਚਾਹੁੰਦੇ ਸਭਨਾਂ ਲੋਕਾਂ ਦੇ ਗੌਰ ਫਿਕਰ ਦਾ ਮਾਮਲਾ ਹੈ । ਅਸੀਂ ਵੀ ਅਜਿਹੇ ਲੋਕਾਂ 'ਚ ਸ਼ਾਮਲ ਹਾਂ । ਅਸੀਂ ਤਰਕਸ਼ੀਲ ਹਾਂ ਅਸੀਂ ਸਮਝਦੇ ਹਾਂ ਕਿ ਉਹ ਸਾਰੇ ਵਿਚਾਰ ਰੱਦ ਕੀਤੇ ਜਾਣੇ ਚਾਹੀਦੇ ਹਨ, ਜਿਹੜੇ ਅਸਲੀਅਤ 'ਤੇ ਅਧਾਰਤ ਨਹੀਂ ਹਨ; ਜਿਹੜੇ ਵਿਗਿਆਨਕ, ਤਰਕ ਦੀ ਕਸੌਟੀ 'ਤੇ ਪੂਰੇ ਨਹੀਂ ਉੱਤਰਦੇ । ਅਜਿਹੇ ਵਿਚਾਰ ਸਾਡੇ ਸਮਾਜ ਦੇ ਅੱਗੇ ਵਧਣ 'ਚ ਰੁਕਾਵਟ ਬਣਦੇ ਹਨ । ਸਾਡੇ ਪੈਰਾਂ ਦੀਆਂ ਬੇੜੀਆਂ ਬਣਦੇ ਹਨ । ਇਸ ਕਰਕੇ ਅਸੀਂ ਅੰਧ-ਵਿਸ਼ਵਾਸਾਂ ਤੇ ਵਹਿਮਾਂ ਭਰਮਾਂ ਦੇ ਖਿਲਾਫ ਲੜਾਈ ਦਾ ਬੀੜਾ ਚੁੱਕਿਆ ਹੈ । ਕਿਉਂਕਿ ਇਹ ਸਾਡੇ ਦੁੱਖਾਂ ਤਕਲੀਫਾਂ ਅਤੇ ਸਮੱਸਿਆਵਾਂ ਦੇ ਅਸਲੀ ਕਾਰਨਾਂ ਨੂੰ ਖੋਜਣ-ਸਮਝਣ ਤੇ ਇਨ੍ਹਾਂ ਦਾ ਇਲਾਜ਼ ਕਰਨ 'ਚ ਵੱਡੀ ਰੁਕਾਵਟ ਬਣਦੇ ਹਨ ।

### "ਤੱਥਾਂ ਰਾਹੀਂ ਸੱਚ ਦੀ ਖੋਜ਼ ਕਰੋ, ਅਤੇ ਉਸ ਨੂੰ ਵਿਗਿਆਨਕ ਸਿਧਾਂਤ ਨਾਲ ਜੋੜੋ ।"

ਸਹੀ ਵਿਚਾਰਾਂ 'ਤੇ ਪਹੁੰਚਣ ਖਾਤਰ ਜਰੂਰੀ ਹੈ ਕਿ ਹਰ ਕਿਸੇ ਨੂੰ ਕਿਸੇ ਵਿਚਾਰ ਜਾਂ ਅਮਲ ਨੂੰ ਦਲੀਲਾਂ ਦੇ ਅਧਾਰ 'ਤੇ ਪਰਖਣ ਦੀ ਆਜਾਦੀ ਹੋਵੇ। ਉਸਨੂੰ ਗਲਤ ਜਾਂ ਠੀਕ ਸਾਬਤ ਕਰਨ ਲਈ, ਬਹਿਸ਼ ਵਿਚਾਰ ਕਰਨ ਦੀ, ਸਬੂਤ ਦੇਣ ਅਤੇ ਮੰਗਣ ਦੀ ਇਜਾਜ਼ਤ ਹੋਵੇ । ਜਿਹੜਾ ਵੀ ਕੋਈ ਆਪਣੇ ਵਿਸ਼ਵਾਸਾਂ ਬਾਰੇ ਕਿਸੇ ਨੂੰ ਕਿੰਤੂ ਕਰਨ, ਬਹਿਸ ਵਿਚਾਰ ਕਰਨ ਦੀ ਤੇ ਪਰਖਣ ਦੀ ਇਜਾਜ਼ਤ ਨਹੀਂ ਦਿੰਦਾ, ਸਗੋਂ ਧੱਕੇ ਨਾਲ ਦੂਜਿਆਂ 'ਤੇ ਠੋਸਦਾ ਹੈ, ਉਹ ਲੋਕਾਂ ਲਈ ਸਚਾਈ 'ਤੇ ਪਹੁੰਚਣ ਦੇ ਦਰਵਾਜੇ ਬੰਦ ਕਰਦਾ ਹੈ । ਸਮਾਜਿਕ ਤਰੱਕੀ ਦੇ ਦਰਵਾਜੇ ਬੰਦ ਕਰਦਾ ਹੈ ।

ਅੱਜ ਪੰਜਾਬ ਅੰਦਰ ਫਿਰਕੂ ਦਹਿਸ਼ਤਗਰਦਾਂ ਵੱਲੋਂ ਬੇ-ਗੁਨਾਹ ਲੋਕਾਂ ਦੇ ਅੰਨ੍ਹੇਵਾਹ ਕਤਲਾਂ ਦਾ ਸਿਲਸਲਾ ਜਾਰੀ ਹੈ । ਧਰਮ ਦੇ ਅਧਾਰ 'ਤੇ ਅਤੇ ਵਿਚਾਰਾਂ ਦੇ ਵਖਰੇਵੇਂ ਦੇ ਆਧਾਰ 'ਤੇ ਲੋਕਾਂ ਨੂੰ ਮਾਰ ਮੁਕਾਉਣ ਦੀ ਖਡ ਖੇਡੀ ਜਾ ਰਹੀ ਹੈ । ਵੱਖਰੇ ਵਿਚਾਰ ਰੱਖਣ ਤੇ ਉਨ੍ਹਾਂ ਮੁਤਾਬਿਕ ਕੰਮ ਕਰਨ ਵਾਲੇ ਸਿਆਸਤਦਾਨਾਂ, ਯੂਨੀਅਨਿਸਟਾਂ ਅਤੇ ਪੱਤਰਕਾਰਾਂ ਦੀਆਂ ਜ਼ਬਾਨਾਂ ਗੋਲੀਆਂ ਨਾਲ ਬੰਦ ਕਰਨ ਦੀ ਕੋਸ਼ਿਸ਼ ਕੀਤੀ ਜਾ ਰਹੀ ਹੈ । ਧਰਮ ਦੇ ਅਧਾਰ ਤੇ ਲੋਕਾਂ 'ਚ ਆਪਸੀ ਕਤਲੋ ਗਾਰਦ ਕਰਵਾਉਣ ਲਈ ਹਿੰਦੂ ਤੇ ਸਿਖ ਫਿਰਕਾ-ਪ੍ਰਸਤਾਂ ਵੱਲੋਂ ਜ਼ੋਰ ਲਾਇਆ ਜਾ ਰਿਹਾ ਹੈ । ਦੂਜੇ ਪਾਸੇ ਖਾਲਸਤਾਨੀ ਦਹਿਸ਼ਤਗਰਦਾਂ ਨਾਲ ਨਜਿੱਠਣ ਦੀ ਆੜ 'ਚ ਹਕੂਮਤ ਵੱਲੋਂ ਲੋਕਾਂ ਤੇ ਜਬਰ ਢਾਹਿਆ ਜਾ ਰਿਹਾ ਹੈ ।

## ਕੀ ਇਕ ਧਰਮ ਵਾਲਿਆਂ ਦੇ ਆਰਥਿਕ ਸਮਾਜਿਕ ਹਿੱਤ ਸਾਂਝੇ ਹਨ ?

ਪੰਜਾਬ ਅੰਦਰ ਫਿਰਕੂ ਦੰਗੇ ਭੜਕਾਉਣ 'ਤੇ ਉਤਾਰੂ ਸਿੱਖ-ਜਨੂੰਨੀ ਤੇ ਹਿੰਦੂ-ਜਨੂੰਨੀ ਸ਼ਕਤੀਆਂ ਵੱਲੋਂ ਹਿੰਦੂਆਂ ਸਿੱਖਾਂ ਨੂੰ ਇੱਕ ਦੂਸਰੇ ਦੀ ਕਤਲੋ ਗਾਰਦ ਖਾਤਰ ਉਕਸਾਉਣ ਦੀ ਕੀ ਵਾਜਬੀਅਤ ਹੈ । ਉਹ ਇਹ ਭਰਮ ਪੈਦਾ ਕਰਦੇ ਹਨ ਕਿ ਇੱਕ ਧਰਮ ਨੂੰ ਮੰਨਣ ਵਾਲੇ ਸਭਨਾਂ ਲੋਕਾਂ ਦੇ ਆਰਥਿਕ-ਸਮਾਜਿਕ ਹਿੱਤ ਸਾਂਝ ਹਨ । ਜਦੋਂ ਕਿ ਦੂਜੇ ਧਰਮ ਨੂੰ ਮੰਨਣ ਵਾਲਿਆਂ ਨਾਲ ਉਨ੍ਹਾਂ ਦੇ ਹਿੱਤ ਟਕਰਾਉ ਦੇ ਹਨ । ਇਹ ਵਿਚਾਰ ਵਿਗਿਆਨਕ ਤਰਕ ਦੀ ਕਸਵੱਟੀ 'ਤੇ ਪੂਰਾ ਨਹੀਂ ਉਤਰਦਾ । ਜ਼ਿੰਦਗੀ ਦੀ ਅਸਲੀਅਤ ਦੱਸਦੀ ਹੈ ਕਿ ਇੱਕ ਕਿੱਤਾ ਕਰ ਰਹੇ ਲੋਕਾਂ ਦੀ ਆਰਥਿਕ-ਸਮਾਜਿਕ ਹਾਲਤ ਇੱਕੋ ਜਿਹੀ ਹੁੰਦੀ ਹੈ । ਚਾਹੇ ਉਨ੍ਹਾਂ ਦਾ ਧਰਮ ਕੋਈ ਵੀ ਹੋਵੇ । ਜੇ ਧਰਮ ਹੀ ਲੋਕਾਂ ਦੀ ਹੋਣੀ ਨੂੰ ਨਿਸ਼ਚਿਤ ਕਰਦਾ ਹੋਵੇ ਤਾਂ ਇਹ ਕਿਵੇਂ ਵਾਪਰ ਸਕਦਾ ਹੈ ਕਿ ਇੱਕ ਪਾਸੇ ਹਿੰਦੂ ਧਰਮ ਨਾਲ ਸਬੰਧਤ ਸਰਮਾਏਦਾਰ ਬਿਰਲੇ ਦੇ ਮੁਨਾਫਿਆਂ 'ਚ ਅਰਬਾਂ ਦਾ ਵਾਧਾ ਹੋਈ ਜਾਵੇ ਤੇ ਦੂਜੇ ਪਾਸੇ ਇਸੇ ਧਰਮ ਨੂੰ ਮੰਨਣ ਵਾਲੇ ਕਰੋੜਾਂ ਮਜ਼ਦੂਰਾਂ ਕੋਲ ਸਿਰ ਢਕਣ ਲਈ ਛੱਤ ਵੀ ਨਾ ਹੋਵੇ ?

ਕੀ ਵਧਦੀ ਮਹਿੰਗਾਈ ਦਾ ਅਸਰ ਇੱਕ ਧਰਮ ਨੂੰ ਮੰਨਣ ਵਾਲਿਆਂ 'ਤੇ ਇੱਕੋ ਜਿਹਾ ਹੁੰਦਾ ਹੈ ? ਨਹੀਂ; ਅਜਿਹੇ ਸਿੱਖ ਧਨਾਢ ਵੀ ਹਨ ਜਿਹੜੇ ਇਸ ਮਹਿਗਾਈ ਦੇ ਬਾਵਜੂਦ, ਸਗੋਂ ਇਹਦੇ ਕਰਕੇ ਈ; ਆਪਣੇ ਕਾਰੋਬਾਰ ਦੁੱਗਣੇ ਚੌਗੁਣੇ ਕਰ ਲੈਂਦੇ ਹਨ । ਅਤੇ ਅਜਿਹੇ ਸਿੱਖ ਕਿਸਾਨ ਵੀ ਹਨ ਜਿਨ੍ਹਾਂ ਦੀਆਂ ਜ਼ਮੀਨਾਂ ਗਹਿਣੇ ਹੋ ਜਾਂਦੀਆਂ ਹਨ । ਖਾਦ, ਤੇਲ, ਕੀੜੇਮਾਰ ਦੁਆਈਆਂ ਵਗੈਰਾ ਦੀਆਂ ਅਸਮਾਨ ਚੜ੍ਹੀਆਂ ਕੀਮਤਾਂ ਮੁਲਕ ਦੇ ਸਭ ਗਰੀਬ ਕਿਸਾਨਾਂ ਦਾ ਸਾਹ ਕੱਢ ਦਿੰਦੀਆਂ ਹਨ । ਚਾਹੇ ਉਨ੍ਹਾਂ ਦਾ ਧਰਮ ਕੋਈ ਵੀ ਹੋਵੇ । ਸੋ ਇੱਕ ਕਿੱਤਾ ਕਰਨ ਵਾਲੇ ਲੋਕਾਂ ਦੀ ਜ਼ਿੰਦਗੀ ਦੀ ਹਾਲਤ ਧਰਮ ਦੇ ਵਖਰੇਵੇਂ ਬਾਵਜੂਦ ਇੱਕੋ ਜਿਹੀ ਹੁੰਦੀ ਹੈ ।

ਜ਼ਿੰਦਗੀ ਦੇ ਵੱਖ ਵੱਖ ਪੱਖਾਂ ਤੇ ਝਾਤ ਪਾਕੇ ਇਸ ਗੱਲ ਦੇ ਅਨੇਕ ਸਬੂਤ ਮਿਲਦੇ ਹਨ ਕਿ ਇਹੋ ਜਿਹੀਆਂ ਆਰਥਿਕ ਹਾਲਤਾਂ ਤੇ ਹੈਸੀਅਤਾਂ ਲੋਕਾਂ ਦੇ ਹਿੱਤਾਂ ਦੀ ਆਪਸੀ ਸਾਂਝ ਦਾ ਬੁਨਿਆਦੀ ਅਧਾਰ ਹਨ । ਇਹ ਇੰਨਾਂ ਵੱਡਾ ਅਧਾਰ ਹੈ ਕਿ ਇਕ ਜਾਂ ਦੂਜੇ ਧਰਮ ਨੂੰ ਮੰਨਣ ਜਾਂ ਨਾ ਮੰਨਣ ਇਹਦੇ ਤੇ ਕੋਈ ਅਸਰ ਨਹੀਂ ਪੈਂਦਾ । ਇਸ ਕਰਕੇ ਧਰਮ ਅਤੇ ਫਿਰਕਿਆਂ ਦੇ ਆਧਾਰ 'ਤੇ ਲੋਕਾਂ ਨੂੰ ਇਕ ਦੂਜੇ ਦੇ ਦੁਸ਼ਮਣ ਸਾਬਤ ਕਰਨ ਦੀ ਕੋਸ਼ਿਸ਼ ਤਰਕਹੀਣ ਹੈ ।

## ਹਕੂਮਤੀ ਦਹਿਸ਼ਤ ਵੀ ਘਟ ਖਤਰਨਾਕ ਨਹੀਂ

ਖਾਲਸਤਾਨੀ ਦਹਿਸਤਗਰਦਾਂ ਨਾਲ ਨਜਿੱਠਣ ਦੀ ਆੜ 'ਚ ਹਕੂਮਤ ਵੱਲੋਂ ਕਾਲੇ ਕਾਨੂੰਨਾਂ, ਪਾਬੰਦੀਆਂ ਅਤੇ ਪੁਲਸ, ਨੀਮ ਫੌਜੀ ਸ਼ਕਤੀਆਂ ਵਗੈਰਾ ਨੂੰ ਅੰਨੇ ਅਧਿਕਾਰ ਬਖ਼ਸ਼ਣ ਦਾ ਸਿਲਸਿਲਾ ਵਿੱਢਿਆ ਹੋਇਆ ਹੈ । ਇਸ ਸਾਰੇ ਕੁੱਝ ਦੀ ਵਰਤੋਂ ਵੀ ਲੋਕਾਂ ਦੇ ਸਚਾਈ ਨੂੰ ਜਾਨਣ, ਪ੍ਰਚਾਰਨ ਤੇ ਆਪਣੇ ਵਿਚਾਰਾਂ ਮੁਤਾਬਿਕ ਅਮਲ ਕਰਨ ਦੇ ਹੱਕ ਦੇ ਖਿਲਾਫ ਕੀਤੀ ਜਾਣੀ ਹੈ । ਪਿਛਲੇ ਸਮੇਂ 'ਚ ਜਹਿਰੀਲਾ ਫਿਰਕੂ ਪ੍ਰਚਾਰ ਕਰਨ ਵਾਲੇ 'ਅਖਬਾਰਾ ਰਸਾਲੇ ਧੜਾਧੜ ਵਿਕਦੇ ਰਹੇ ਹਨ । ਪਰ ਲੋਕ ਪੱਖੀ ਪੱਤਰਕਾਰ ਅਤੇ ਪਰਚੇ ਹਕੂਮਤੀ ਪਾਬੰਦੀਆਂ ਦਾ ਨਿਸ਼ਾਨਾਂ ਬਣਦੇ ਰਹੇ ਹਨ । ਦਿੱਲੀ 'ਚ ਹੋਏ ਫਿਰਕੂ ਦੰਗਿਆਂ ਸਬੰਧੀ ਜਮਹੂਰੀ ਅਧਿਕਾਰ ਸਭਾ ਵੱਲੋਂ ਪ੍ਰਕਾਸ਼ਤ ਕੀਤੀ ਰਿਪੋਰਟ ਤੇ ਪਾਬੰਦੀ, ਜਿਸਦੀ ਮਿਸਾਲ ਹੈ । ਹੋਰ ਕਿੰਨੀਆਂ ਹੀ ਮਿਸਾਲਾਂ ਹਨ ਜਿਵੇਂ ਕੁੱਝ ਸਾਲ ਪਹਿਲਾਂ ਖੇਤੀਬਾੜੀ ਯੂਨੀਵਰਸਿਟੀ ਦੇ ਦੋ ਸਾਇੰਸਦਾਨਾਂ ਦੀ ਖੋਜ਼ ਨੂੰ ਪ੍ਰਕਾਸ਼ਿਤ ਨਹੀਂ ਸੀ ਹੋਣ ਦਿੱਤਾ ।

ਆਓ ! ਸੱਚ ਨੂੰ ਜਾਨਣ ਅਪਨਾਉਣ ਤੇ ਇਸ ਮੁਤਾ-ਬਿਕ ਅਮਲ ਕਰਨ ਦੇ ਹੱਕ ਦੀ ਰਾਖੀ ਲਈ ਇਨ੍ਹਾਂ ਸ਼ਕ-ਤੀਆਂ ਖਿਲਾਫ ਇੱਕ ਮੁੱਠ ਹੋਈਏ ।



# ਸ਼ਿਕਾਰੀ ਮਨੁੱਖ

—ਰਾਜਪਾਲ ਸਿੰਘ

(ਇਸ ਲੇਖ ਲੜੀ 'ਜੀਵਨ ਦੀ ਕਹਾਣੀ' ਦੇ ਪਹਿਲੇ ਭਾਗਾਂ ਵਿੱਚ ਤੁਸੀਂ ਪੜ੍ਹ ਚੁੱਕੇ ਹੋ ਕਿ ਕਿਸ ਤਰ੍ਹਾਂ ਇਸ ਧਰਤੀ ਉਪਰ ਜੀਵਨ ਦੀ ਉਤਪਤੀ ਹੋਈ, ਇਸਦਾ ਵਿਕਾਸ ਹੋਇਆ ਅਤੇ ਇਸ ਵਿਕਾਸ ਦੇ ਇੱਕ ਪੜਾਅ ਤੇ ਮਨੁੱਖ ਹੋਂਦ ਵਿਚ ਆਇਆ। ਇਸ ਲੇਖ ਲੜੀ ਨੂੰ ਜਾਰੀ ਰਖਦੇ ਹੋਏ ਹੁਣ ਅਸੀਂ ਇਸਦੇ ਅਗਲੇ ਹਿਸੇ ਵਿਚ ਦਾਖਲ ਹੁੰਦੇ ਹਾਂ ਜਿਸ ਵਿੱਚ ਅਸੀਂ ਮਨੁੱਖ ਦੇ ਵਿਕਾਸ ਨੂੰ ਦਰਸਾਵਾਂਗੇ ਕਿ ਮਨੁੱਖ ਦਾ ਪੂਰਵ-ਇਤਿਹਾਸਕ ਕਾਲ ਵਿੱਚ ਜੀਵਨ ਕਿਹੋ ਜਿਹਾ ਸੀ ਅਤੇ ਉਹ ਆਪਣੇ ਅਗਲੇ ਵਿਕਾਸ ਵੱਲ ਕਿਵੇਂ ਵਧਦਾ ਗਿਆ।)

ਹੁਣ ਤੱਕ ਅਸੀਂ ਜਾਣ ਚੁੱਕੇ ਹਾਂ ਕਿ ਸੰਦਾਂ ਦੀ ਵਰਤੋਂ ਸ਼ੁਰੂ ਕਰਨ ਨਾਲ ਹੀ ਮਨੁੱਖ ਦੂਸਰੇ ਜਾਨਵਰਾਂ ਨਾਲੋਂ ਵਿਕਾਸ ਦੇ ਵੱਖਰੇ ਰਾਹ ਤੇ ਪੈ ਗਿਆ ਅਤੇ ਜਲਦੀ ਹੀ ਉਹਨਾਂ ਤੋਂ ਬਹੁਤ ਅੱਗੇ ਲੰਘ ਗਿਆ। ਇਹਨਾਂ ਪੱਥਰ ਦੇ ਸੰਦਾਂ ਦੀ ਵਰਤੋਂ ਨਾਲ ਉਹ ਦੂਸਰੇ ਜਾਨਵਰਾਂ ਦਾ ਸ਼ਿਕਾਰ ਕਰਨ ਦੇ ਵਧੇਰੇ ਸਮੱਰਥ ਹੁੰਦਾ ਗਿਆ ਅਤੇ ਇਸ ਤਰ੍ਹਾਂ ਇੱਕ ਫਲ ਫੁੱਲ ਖਾਣ ਵਾਲੇ ਜੀਵ ਤੋਂ ਇੱਕ ਮਾਸਾਹਾਰੀ ਜੀਵ ਬਣਦਾ ਗਿਆ। ਹੁਣ ਮਨੁੱਖ ਨੂੰ ਢਿੱਡ ਭਰਨ ਲਈ ਖਾਣ ਯੋਗ ਬੂਟਿਆਂ ਦੀ ਭਾਲ ਵਿੱਚ ਦਿਨ ਭਰ ਭੌਂਦੇ ਫਿਰਨ ਦੀ ਲੋੜ ਨਹੀਂ ਸੀ। ਜੰਗਲੀ ਸਾਨ੍ਹ, ਹਿਰਨ, ਘੋੜੇ ਤੇ ਹੋਰ ਜਾਨਵਰ ਹੁਣ ਉਸ ਲਈ ਘਾਹੀ ਮੈਦਾਨਾਂ ਵਿੱਚ ਚਰਦੇ ਰਹਿੰਦੇ ਸਨ ਅਤੇ ਇਸ ਤਰਾਂ ਚਰੇ ਹੋਏ ਟਨਾਂ ਦੇ ਟਨ ਘਾਹ ਨੂੰ ਆਪਣੇ ਮਾਸ ਦੇ ਸੇਰਾਂ ਵਿਚ ਬਦਲਦੇ ਰਹਿੰਦੇ। ਤੇ ਜਦੋਂ ਮਨੁੱਖ ਕਿਸੇ ਜੰਗਲੀ ਸਾਨ੍ਹ ਜਾਂ ਹਿਰਨ ਨੂੰ ਮਾਰ ਲੈਂਦਾ ਤਾਂ ਉਹ ਸ਼ਕਤੀ ਦੇ ਉਸ ਗੁਦਾਮ ਦਾ ਮਾਲਕ ਬਣ ਜਾਂਦਾ ਜਿਸ ਦੀ ਰਚਨਾ ਕਈ ਸਾਲਾਂ ਵਿੱਚ ਹੋਈ ਹੁੰਦੀ ਸੀ। ਇਸ ਸ਼ਕਤੀ ਸਦਕਾ ਹੀ ਉਹ ਉਸ ਸਮੇਂ ਦੀ ਸਖਤ ਠੰਢ ਅਤੇ ਹੋਰ ਕੁਦਰਤੀ ਆਫਤਾਂ ਦਾ ਟਾਕਰਾ ਕਰਨ ਦੇ ਵਧੇਰੇ ਸਮਰੱਥ ਹੁੰਦਾ ਗਿਆ।

ਆਦਿ ਮਨੁੱਖ ਕਿਹੜੇ ਕਿਹੜੇ ਜਾਨਵਰਾਂ ਦਾ ਮੁਖ ਤੌਰ ਤੇ ਸ਼ਿਕਾਰ ਕਰਦਾ ਸੀ ! ਇਸ ਬਾਰੇ ਵੀ ਸਾਨੂੰ ਖੁਦਾਈਆਂ ਦੌਰਾਨ ਇਸ ਆਦਿ ਮਨੁੱਖ ਦੀਆਂ ਗੁਫਾਵਾਂ ਤੇ ਡੇਰਿਆਂ ਤੋਂ ਸ਼ਿਕਾਰ ਵਿੱਚ ਮਾਰੇ ਜਾਨਵਰਾਂ ਦੀਆਂ ਮਿਲਣ ਵਾਲੀਆਂ ਹੱਡੀਆਂ ਤੋਂ ਪਤਾ ਲਗਦਾ ਹੈ। ਇਹਨਾਂ ਹੱਡੀਆਂ ਵਿਚ ਘੋੜਿਆਂ ਦੀਆਂ ਪੱਸਲੀਆਂ, ਜੰਗਲੀ ਸਾਨ੍ਹਾਂ ਤੇ ਹਿਰਨਾਂ ਦੀਆਂ ਸਿੰਗਾਂ ਵਾਲੀਆਂ, ਖੋਪੜੀਆਂ ਜੰਗਲੀ ਸੂਰਾਂ ਤੇ ਰਿੱਛਾਂ ਆਦਿ ੨ ਜਾਨਵਰਾਂ ਦੀਆਂ ਹੱਡੀਆਂ ਮਿਲਦੀਆਂ ਹਨ। ਦਿਲਚਸਪ ਗੱਲ ਹੈ ਕਿ ਇਹਨਾਂ ਹੱਡੀਆਂ ਦੇ ਢੇਰਾਂ ਵਿੱਚ ਹੀ, ਬਹੁਤ ਵਾਰ ਹਾਥੀਆਂ ਦੀ ਸ਼ਕਲ ਦੇ ਬਹੁਤ ਹੀ ਵੱਡ-ਅਕਾਰੀ ਜਾਨਵਰ ਜਿਹਨਾਂ ਨੂੰ ਮਹਾਂ-ਦੰਤ ਕਹਿ ਸਕਦੇ ਹਾਂ, ਦੇ ਹੱਡ ਵੀ ਮਿਲਦੇ ਹਨ। ਇਸਦੀ ਖੋਪਰੀ ਐਨੀ ਵੱਡੀ ਸੀ ਕਿ ਮਨੁੱਖ ਸਹਿਜੇ ਹੀ ਉਸ ਵਿੱਚ ਖੜਾ ਹੋ ਸਕਦਾ ਸੀ। ਐਡੇ ਮਹਾਂ-ਆਕਾਰੀ ਜਾਨਵਰ ਨੂੰ ਮਾਰਨਾ ਤਾਂ ਅੱਜ ਦੇ ਰਫਲਾਂ ਵਾਲੇ ਸ਼ਿਕਾਰੀਆਂ ਲਈ ਵੀ ਕਾਫੀ ਔਖਾ ਕੰਮ ਹੈ, ਪਰ ਉਸ ਸਮੇਂ ਦੇ ਮਨੁੱਖ ਕੋਲ ਤਾਂ ਪੱਥਰ ਦੇ ਹੀ ਅਣ ਘੜਤ ਜਿਹੇ ਸੰਦ ਸਨ।

ਤਾਂ ਫਿਰ ਅਜਿਹੇ ਜਾਨਵਰ ਦਾ ਸ਼ਿਕਾਰ ਕਿਵੇਂ ਕੀਤਾ ਜਾਂਦਾ ਸੀ। ਇਸਦੇ ਪਿਛੇ ਮਨੁੱਖ ਦਾ ਇੱਕ ਹੋਰ ਗੁਣ ਉਸਦਾ ਟੋਲਿਆਂ ਵਿੱਚ ਰਹਿਣ ਤੇ ਕੰਮ ਕਰਨ ਦਾ ਗੁਣ ਸੀ ਬਹੁਤ ਸਾਰੇ ਸ਼ਿਕਾਰੀ ਮਿਲਕੇ ਮਹਾਂ-ਦੰਤ ਨੂੰ ਘੇਰਾ ਘੱਤ ਲੈਂਦੇ ਅਤੇ ਆਸੇ ਪਾਸੇ ਦੀਆਂ ਸੁੱਕੀਆਂ ਟਾਹਣੀਆਂ ਨੂੰ ਅੱਗ ਲਾ ਦਿੰਦੇ ਜਿੰਨਾਂ ਤੋਂ ਤ੍ਰਹਿੰਦਾ ਹੋਇਆ ਜਾਨਵਰ ਦੌੜਦਾ ਤੇ ਸ਼ਿਕਾਰੀ ਉਸਨੂੰ ਦਲਦਲ ਵੱਲ ਲੈ ਜਾਂਦੇ। ਜਦ ਮਹਾਂ-ਦੰਤ ਡਿੱਗ ਪੈਂਦਾ ਤਾਂ ਦਰਜਨਾਂ ਨੇਜ਼ੇ ਉਸਦੀਆਂ ਵੱਖੀਆਂ ਵਿੱਚ ਵੱਜਦੇ, ਉਸਨੂੰ ਮਾਰ ਮੁਕਾਉਂਦੇ ਅਤੇ ਇਸਦੇ



ਵੱਡੇ ਵੱਡੇ ਅੰਗਾਂ ਨੂੰ ਆਪਣੇ ਪੱਥਰ ਦੇ ਸੰਦਾਂ ਨਾਲ ਅੱਡ-ਅੱਡ ਕਰਕੇ ਆਪਣੇ ਡੇਰੇ ਵੱਲ ਧੂਹ ਲਿਜਾਂਦੇ। ਇਸੇ ਤਰ੍ਹਾਂ ਹੋਰ ਜਾਨਵਰਾਂ ਦਾ ਵੀ ਉਹ ਮਿਲਕੇ ਸ਼ਿਕਾਰ ਕਰਦੇ।

**ਸੰਦਾਂ ਦਾ ਵਿਕਾਸ :** ਜਦੋਂ ਪ੍ਰਚੀਨ ਮਨੁੱਖ ਨੇ ਇੱਕ ਡੰਡੇ ਨਾਲ ਨੋਕੀਲਾ ਪੱਥਰ ਬੰਨ ਕੇ ਬਰਛਾ ਬਣਾਇਆ ਤਾਂ ਉਸਨੇ ਆਪਣਾ ਹੱਥ ਕਾਫੀ ਲੰਮਾ ਕਰ ਲਿਆ ਅਤੇ ਦੂਸਰੇ ਜਾਨਵਰਾਂ ਨੂੰ ਮਾਰਨ ਵਿੱਚ ਅੱਗੇ ਨਾਲੋਂ ਸ਼ਕਤੀ ਸ਼ਾਲੀ ਹੋ ਗਿਆ। ਇਸ ਬਰਛੇ ਨਾਲ ਰਿੱਛ ਵਰਗੇ ਭਾਰੇ ਜਾਨਵਰਾਂ ਨੂੰ ਤਾਂ ਮਾਰਿਆ ਜਾ ਸਕਦਾ ਸੀ ਪ੍ਰੰਤੂ ਤੇਜ ਦੌੜਨ ਵਾਲੇ ਜਾਨਵਰਾਂ ਵਿੱਚ ਇਹ ਬਹੁਤਾ ਸਫਲ ਨਹੀਂ ਸੀ ਕਿਉਂਕਿ ਇਹ ਜਾਨਵਰ ਇਹਨਾਂ ਸ਼ਿਕਾਰੀਆਂ ਦੇ ਲਾਗੇ ਪੁੱਜਣ ਦੀ ਥੋੜੀ ਜਿੰਨੀ ਆਹਟ ਨਾਲ ਹੀ ਦੂਰ ਨੱਠ ਜਾਂਦੇ।

ਆਖਿਰ ਸ਼ਿਕਾਰ ਨੇ ਹੀ ਮਨੁੱਖ ਨੂੰ ਇੱਕ ਹੋਰ ਨਵੀਂ ਅਤੇ ਬਹੁਤ ਕੰਮ ਦੀ ਚੀਜ਼ ਬਖਸ਼ੀ। ਇਹ ਚੀਜ ਸੀ ਹੱਡੀ। ਆਦਿ-ਮਨੁੱਖ ਨੇ ਆਪਣੇ ਪੱਥਰ ਦੇ ਸੰਦ ਨਾਲ ਹੱਡੀ ਦਾ ਇੱਕ ਹੌਲਾ ਤੇ ਤਿੱਖਾ ਸੰਦ ਬਣਾਇਆ ਅਤੇ ਇਸਨੂੰ ਇੱਕ ਲੱਕੜ ਦੇ ਦਸਤੇ ਨਾਲ ਬੰਨ ਲਿਆ। ਇਸ ਤਰ੍ਹਾਂ ਉਸ ਕੋਲ ਇੱਕ ਨਵਾਂ ਸੰਦ ਬਣ ਗਿਆ-ਸੁੱਟ ਕੇ ਮਾਰਨ ਵਾਲਾ ਨੇਜ਼ਾ ਅਰਥਾਤ ਜੈਵਲਿਨ। ਹੁਣ ਤੇਜ਼ ਦੌੜਦੇ ਘੋੜੇ ਜਾਂ ਹਿਰਨ ਆਦਿ ਤੇ ਇਸਨੂੰ ਦੂਰੋਂ ਸੁੱਟ ਕੇ ਮਾਰਿਆ ਜਾ ਸਕਦਾ ਸੀ ਚਾਹੇ ਇਹ ਕੋਈ ਸੌਖਾ ਕੰਮ ਨਹੀਂ ਸੀ। ਖੈਰ ਪ੍ਰਚੀਨ ਮਨੁੱਖ ਲਈ ਅਜੇ ਇਸ ਤੋਂ ਵੱਧ ਤੇਜ ਹਥਿਆਰ ਦੀ ਲੋੜ ਸੀ ਜਿਹੜਾ ਹੋਰ ਵੱਧ ਦੂਰੋਂ ਨਿਸ਼ਾਨੇ ਤੇ ਮਾਰਿਆ ਜਾ ਸਕੇ।

ਤੇ ਮਨੁੱਖ ਨੇ ਇੱਕ ਨਵਾਂ ਹਥਿਆਰ ਬਣਾ ਲਿਆ। ਉਹਨੇ ਇੱਕ ਮਜ਼ਬੂਤ ਪਰ ਲਚਕਦਾਰ ਟਾਹਣੀ ਵੱਢੀ, ਉਸਨੂੰ ਲਿਚਕਾ ਕੇ ਕਮਾਨੀ ਬਣਾਈ ਅਤੇ ਦੋਹਵੇਂ ਸਿਰੇ ਇੱਕ ਤੰਦੜੀ ਨਾਲ ਬੰਨ ਦਿੱਤੇ। ਹੁਣ ਇਸ ਸ਼ਿਕਾਰੀ ਮਨੁੱਖ ਕੋਲ ਤੀਰ ਕਮਾਨ ਸੀ। ਜਦ ਉਹ ਤੰਦੜੀ ਨੂੰ ਖਿਚਦਾ ਤਾਂ ਇਹ (ਕਮਾਨ) ਉਹਦੇ ਪੱਠਿਆਂ ਦੀ ਸਾਰੀ ਸ਼ਕਤੀ ਨੂੰ ਜਮਾਂ ਕਰ ਲੈਂਦੀ ਤੇ ਫੇਰ ਜਦੋਂ ਇਸਨੂੰ ਛੱਡਦਾ ਤਾਂ ਇਹ ਸਾਰੀ ਸ਼ਕਤੀ ਤੀਰ ਵਿੱਚ ਪੁੱਜ ਜਾਂਦੀ। ਮਨੁੱਖ ਨੂੰ ਤੀਰ ਈਜਾਦ ਕਰਨ ਵਿੱਚ ਹਜਾਰਾਂ ਸਾਲ ਲੱਗੇ। ਪਹਿਲਾਂ ਪਹਿਲ ਮਨੁੱਖ ਕਮਾਨ ਨਾਲ ਜੈਵਲਿਨ ਜਿੱਡਾ ਤੀਰ ਹੀ ਸੁਟਦਾ ਸੀ ਜਿਸ ਲਈ ਉਸਨੂੰ ਬਹੁਤ ਵੱਡੀ ਕਮਾਨ ਬਣਾਉਣੀ ਪੈਂਦੀ ਅਤੇ ਇਹ ਥੋੜੀ ਦੂਰ ਜਾਂਦੀ। ਪਰ ਹੌਲੀ ਹੌਲੀ ਇਸਦੀ ਥਾਂ ਛੋਟੇ ਤੀਰ ਨੇ ਲੈ ਲਈ।

**ਬੋਲੀ ਦਾ ਵਿਕਾਸ :—**

ਆਦਮੀ ਅਤੇ ਜਾਨਵਰਾਂ ਵਿੱਚ ਇੱਕ ਵੱਡਾ ਫਰਕ ਬੋਲੀ ਦਾ ਹੋਣਾ ਹੈ। ਜਾਨਵਰ ਆਖੋਣੀ ਗੱਲ ਬੋਲ ਕੇ ਨਹੀਂ ਦੱਸ ਸਕਦੇ, ਸੋ ਆਪਣਾ ਸੁਨੇਹਾ ਆਪਣੀਆਂ ਹਰਕਤਾਂ ਰਾਹੀਂ ਪਹੁੰਚਾਉਣ ਦੀ ਕੋਸ਼ਿਸ਼ ਕਰਦੇ ਹਨ। ਜਿਸ ਤਰਾਂ ਅਸੀਂ ਵੇਖਦੇ ਹਾਂ ਕਿ ਜਦ ਕੁੱਤੇ ਨੇ ਆਪਣੇ ਮਾਲਕ ਨੂੰ ਕੋਈ ਗੱਲ ਕਹਿਣੀ ਹੁੰਦੀ ਹੈ ਤਾਂ ਉਹ ਉਸਦੀਆਂ ਅੱਖਾਂ ਵਿੱਚ ਝਾਕਦਾ ਹੈ, ਆਪਣਾ ਨੱਕ ਉਸ ਨਾਲ ਰਗੜਦਾ ਹੈ, ਆਪਣੇ ਪੰਜੇ ਉਸਦੀ ਗੋਦੀ ਵਿੱਚ ਰਖਦਾ ਹੈ, ਆਪਣੀ ਪੂਛ ਹਿਲਾਉਂਦਾ ਹੈ, ਜੋਸ਼ ਵਿੱਚ ਭੋਂ ਖੁਰਚਦਾ ਹੈ ਆਦਿ। ਇਸ ਤਰਾਂ ਉਸਨੂੰ ਆਪਣਾ ਸਨੇਹਾ ਪਹੁੰਚਾਉਣ ਲਈ ਆਪਣੇ ਪੂਰੇ ਸਰੀਰ ਦੀ ਵਰਤੋਂ ਕਰਨੀ ਪੈਂਦੀ ਹੈ।

ਆਦਿ-ਮਨੁੱਖ ਦੀ ਵੀ ਪਹਿਲਾਂ ਪਹਿਲ ਬੋਲੀ ਵਿਕਸਤ ਨਹੀਂ ਸੀ ਹੋਈ। ਉਸਦਾ ਸੰਘ ਵੱਖ-ਵੱਖ ਤਰਾਂ ਦੀਆਂ ਅਵਾਜ਼ਾਂ ਕੱਢਣ ਦੇ ਸਮਰੱਥ ਨਹੀਂ ਸੀ। ਉਹ ਸਿਰਫ਼ ਕੂਕਾਂ ਜਿਹੀਆਂ ਮਾਰ ਸਕਦਾ ਸੀ। ਸੋ ਉਹ ਆਪਣਾ ਸੁਨੇਹਾ ਦੂਸਰਿਆਂ ਤੱਕ ਪਹੁੰਚਾਣ ਲਈ ਮੁਖ ਤੌਰ ਤੇ ਹੱਥਾਂ ਦੀ ਵਰਤੋਂ ਕਰਦਾ। 'ਇਹਨੂੰ ਵੱਢੋ' ਕਹਿਣ ਦੀ ਥਾਂ ਇਤਿਹਾਸਕ ਸਮੇਂ ਤੋਂ ਪਹਿਲਾਂ ਦਾ ਮਨੁੱਖ ਆਪਣੇ ਹੱਥਾਂ ਨਾਲ ਹਵਾ ਨੂੰ ਵੱਢਦਾ ਹੋਇਆ ਇਸ਼ਾਰੇ ਕਰਦਾ, 'ਇਹ ਮੈਨੂੰ ਦੇਵੋ' ਦਾ ਭਾਵ ਪ੍ਰਗਟ ਕਰਨ ਲਈ ਉਹ ਹੱਥ ਫੈਲਾ ਦਿੰਦਾ ਅਤੇ 'ਇਥੇ ਆਵੋ' ਕਹਿਣ ਦੀ ਥਾਂ ਉਹ ਆਪਣਾ ਹੱਥ ਆਪਣੇ ਵੱਲ ਹਿਲਾਉਂਦਾ।

ਇਸ ਬੋਲੀ ਨੂੰ ਅਸੀਂ ਸੈਣਤ-ਬੋਲੀ ਕਹਿ ਸਕਦੇ ਹਾਂ। ਅੱਜ ਕੱਲ ਵੀ ਕਈ ਕਬੀਲਿਆਂ ਜਿਵੇਂ ਰੈੱਡ ਇੰਡੀਅਨਜ਼ ਨੇ ਇਹ ਬੋਲੀ ਕਾਫੀ ਸਾਂਭ ਕੇ ਰੱਖੀ ਹੋਈ ਹੈ ਅਤੇ ਅਸੀਂ ਵੀ ਇਸਦੀ ਕਦੇ ਕਦਾਈਂ ਵਰਤੋਂ ਕਰ ਲੈਂਦੇ ਹਾਂ, ਜਿਸ ਤਰਾਂ ਹਾਂ ਅਤੇ ਨਾਂਹ ਵਿੱਚ ਸਿਰ ਹਿਲਾਉਣਾ, ਚੁੱਪ ਕਰਨ ਲਈ ਆਖਣ ਵਾਸਤੇ ਬੁੱਲਾਂ ਤੇ ਉਂਗਲ ਧਰਨੀ ਆਦਿ ਪਰ ਅਸੀਂ ਇਸ ਤੇ ਬਹੁਤਾ ਨਿਰਭਰ ਨਹੀਂ ਕਰ ਸਕਦੇ। ਮਨੁੱਖ ਦਾ ਜਿਵੇਂ ਜਿਵੇਂ ਵਿਕਾਸ ਹੁੰਦਾ ਗਿਆ ਉਸ ਵਲੋਂ ਪ੍ਰਾਪਤ ਕੀਤੇ

ਜਾਣ ਵਾਲੇ ਅਤੇ ਵਰਤੇ ਜਾਣ ਵਾਲੇ ਸੰਕੇਤਾਂ ਦੀ ਗਿਣਤੀ ਵਧਦੀ ਗਈ ਅਤੇ ਉਸਨੂੰ ਬੋਲੀ ਦੀ ਹੋਰ ਵੱਧ ਲੋੜ ਪੈਣਦੀ ਗਈ। ਮੈਦਾਨਾਂ ਵਿੱਚ ਸ਼ਿਕਾਰ ਕਰਦੇ ਸਮੇਂ ਸ਼ਿਕਾਰੀ ਹੱਥ ਦੇ ਇਸ਼ਾਰਿਆਂ ਦੀ ਵਰਤੋਂ ਕਰਦੇ ਸਨ ਪਰ ਜੰਗਲ ਵਿੱਚ ਸ਼ਿਕਾਰ ਕਰਦੇ ਸਮੇਂ ਇਹ ਨਹੀਂ ਸਨ ਵੇਖੇ ਜਾ ਸਕਦੇ। ਇਸੇ ਤਰਾਂ ਸੈਣਤ-ਬੋਲੀ ਹਨੇਰੇ ਵਿੱਚ ਵੀ ਕੰਮ ਨਹੀਂ ਸੀ ਦਿੰਦੀ।

ਇਹਨਾਂ ਹਾਲਤਾਂ ਵਿੱਚ ਲੋਕਾਂ ਨੇ ਆਪਣਾ ਸੁਨੇਹਾ ਦੂਜਿਆਂ ਤੱਕ ਪਹੁੰਚਾਉਣ ਲਈ ਅਵਾਜਾਂ ਦੀ ਲੋੜ ਮਹਿਸੂਸ ਕੀਤੀ। ਸ਼ੁਰੂ ਸ਼ੁਰੂ ਵਿੱਚ ਮਨੁੱਖ ਦੀ ਜੀਭ ਅਤੇ ਸੰਘ ਉਸਦੇ ਕਾਬੂ ਵਿੱਚ ਨਹੀਂ ਸਨ। ਉਸਦੀਆਂ ਬਹੁਤੀਆਂ ਅਵਾਜਾਂ ਇੱਕ ਦੂਜੀ ਨਾਲ ਮਿਲਦੀਆਂ ਜੁਲਦੀਆਂ ਹੁੰਦੀਆਂ ਜੋ ਚੀਕਾਂ ਵਰਗੀਆਂ ਹੁੰਦੀਆਂ। ਪਰ ਲਗਾਤਾਰ ਵਰਤੋਂ ਨਾਲ ਸੰਘ ਅਤੇ ਜੀਭ ਵਧੇਰੇ ਵਿਕਸਿਤ ਹੁੰਦੇ ਗਏ, ਅਤੇ ਇਸ ਤਰ੍ਹਾਂ ਸੈਣਤ-ਬੋਲੀ ਦੀ ਥਾਂ ਅਵਾਜ ਵਾਲੀ ਬੋਲੀ ਨੇ ਲੈ ਲਈ।

## ਸ਼ਿਕਾਰੀ ਆਦਿ ਮਨੁੱਖ ਦੇ ਵਿਸ਼ਵਾਸ਼ ਅਤੇ ਰਸਮਾਂ -

ਇਸ ਸਮੇਂ ਦੇ ਮਨੁੱਖ ਦਾ ਬਹੁਤਾ ਜੀਵਨ ਜਾਨਵਰਾਂ ਦੇ ਸ਼ਿਕਾਰ ਤੇ ਹੀ ਨਿਰਭਰ ਸੀ। ਸ਼ਿਕਾਰ ਕੀਤੇ ਜਾਨਵਰਾਂ ਦੇ ਮਾਸ ਤੋਂ ਜਿਥੇ ਉਹ ਆਪਣੀ ਭੋਜਨ ਦੀ ਲੋੜ ਪੂਰੀ ਕਰਦਾ ਸੀ, ਉਥੇ ਉਹਨਾਂ ਦੀਆਂ ਹੱਡੀਆਂ ਤੋਂ ਆਪਣੇ ਸੰਦ ਬਣਾਉਂਦਾ ਅਤੇ ਹੌਲੀ ਹੌਲੀ ਖੱਲਾਂ ਤੋਂ ਆਪਣਾ ਤਨ ਢਕਣ ਲੱਗ ਪਿਆ। ਜਾਨਵਰਾਂ ਉਪਰ ਬਹੁਤ ਜ਼ਿਆਦਾ ਨਿਰਭਰਤਾ ਹੋਣ ਕਾਰਣ ਪ੍ਰਚੀਨ ਮਨੁੱਖ ਦੇ ਬਹੁਤੇ ਵਿਸ਼ਵਾਸ ਅਤੇ ਰਸਮਾਂ ਵਗੈਰਾ ਵੀ ਜਾਨਵਰਾਂ ਨਾਲ ਹੀ ਸੰਬੰਧਿਤ ਸਨ। ਪ੍ਰਚੀਨ ਮਨੁੱਖ ਦੇ ਸ਼ਿਕਾਰ ਕੀਤੇ ਜਾਣ ਵਾਲੇ ਜਾਨਵਰਾਂ ਬਾਰੇ ਕੀ ਵਿਸ਼ਵਾਸ਼ ਸਨ ਅਤੇ ਇਨ੍ਹਾਂ ਵਿਸ਼ਵਾਸ਼ਾਂ ਅਨੁਸਾਰ ਉਹਨਾਂ ਵਲੋਂ ਕਿਸ ਪ੍ਰਕਾਰ ਦੀਆਂ ਰਸਮਾਂ ਜਾਂ ਜਾਦੂ ਟੂਣੇ ਕੀਤੇ ਜਾਂਦੇ ਸਨ, ਇਸ ਬਾਰੇ ਹੋਈ ਖੋਜ ਸਦਕਾ ਹੁਣ ਸਾਨੂੰ ਕਾਫੀ ਕੁਝ ਮਲੂਮ ਹੈ।

ਵਿਗਿਆਨਕਾਂ ਅਤੇ ਖੋਜੀਆਂ ਨੇ ਪਿਛਲੇ ਸਮਿਆਂ ਵਿੱਚ ਕੁਝ ਅਜਿਹੀਆਂ ਗੁਫਾਵਾਂ ਵੀ ਲੱਭੀਆਂ ਹਨ ਜਿਨ੍ਹਾਂ ਦੀਆਂ ਕੰਧਾਂ ਆਦਿ ਤੇ ਪ੍ਰਚੀਨ ਮਨੁੱਖ ਵਲੋਂ ਉਕਰੇ ਹੋਏ ਚਿੱਤਰ ਮਿਲੇ ਹਨ। ਇਹ ਚਿੱਤਰ ਚਾਹੇ ਕਿੰਨੇ ਵੀ ਭੱਦੇ ਅਤੇ ਸਾਦਾ ਹਨ ਫਿਰ ਵੀ ਇਹਨਾਂ ਤੋਂ ਸਾਨੂੰ ਆਦਿ-ਮਨੁੱਖ ਦੇ ਵਿਚਾਰਾਂ ਬਾਰੇ ਕਾਫੀ ਕੁਝ ਜਾਣਨ ਦਾ ਮੌਕਾ ਮਿਲਦਾ ਹੈ। ਜਿਵੇਂ ਕਿ ਕੁਝ ਚਿੱਤਰ ਅਜਿਹੇ ਮਿਲੇ ਹਨ ਜਿਥੇ ਸ਼ਿਕਾਰੀ ਮਨੁੱਖਾਂ ਦੇ ਨਾਲ ਹੀ ਸਿਰ ਤੇ ਸਿੰਗ ਪਹਿਨੀ ਜਾਂ ਕਿਸੇ ਜੰਗਲੀ ਸਾਨ੍ਹ ਜਾਂ ਹਿਰਨ ਵਗੈਰਾ ਦੀ ਖੱਲ ਪਹਿਨੀ ਅਤੇ ਮਗਰ ਪੂਛ ਬੰਨੀ ਹੋਈ ਕੁਝ ਮਨੁੱਖ ਨੱਚ ਟੱਪ ਰਹੇ ਸਨ। ਅਜਿਹੇ ਚਿੱਤਰਾਂ ਤੋਂ ਭਲਾ ਕੀ ਸੰਕੇਤ ਮਿਲਦਾ ਹੈ ? ਇਹ ਸਮਝਣ ਲਈ ਸਾਨੂੰ ਅਮਰੀਕਾ ਦੇ ਰੈੱਡ ਇੰਡੀਅਨ ਜਾਂ ਅਸਟਰੇਲੀਆ ਦੇ ਕੁਝ ਹੋਰ ਅਜਿਹੇ ਕਬੀਲੇ ਸਹਾਇਕ ਸਿੱਧ ਹੋ ਸਕਦੇ ਹਨ ਜੋ ਪੱਥਰ ਯੁੱਗ ਤੋਂ ਹਾਲੇ ਬਹੁਤਾ ਅੱਗੇ ਨਹੀਂ ਵਧੇ।

ਉਤਰੀ ਅਮਰੀਕਾ ਦੇ ਰੈੱਡ ਇੰਡੀਅਨ ਕਬੀਲਿਆਂ ਬਾਰੇ ਇੱਕ ਖੋਜੀ ਨੇ ਉਹਨਾਂ ਦੇ ਜਾਦੂ ਨਾਚ ਬਾਰੇ ਇਉਂ ਬਿਆਨਿਆ ਹੈ।

"ਦੋ ਆਦਮੀ ਜਿਨ੍ਹਾਂ ਦੇ ਸਿਰ ਤੇ ਸਿੰਗ ਲਾਏ ਹੁੰਦੇ ਸਨ ਅਤੇ ਮਗਰ ਇੱਕ 2 ਪੂਛ ਬੰਨੀ ਹੁੰਦੀ ਸੀ, ਹਿਰਨਾਂ ਦੀ ਨਕਲ ਕਰਦਿਆਂ ਭੁੜਕਣ ਲਗਦੇ ਅਤੇ ਬਾਕੀ ਆਦਮੀ ਜੋ ਸ਼ਿਕਾਰੀ ਹੁੰਦੇ, ਨਾਚ ਕਰਦਿਆਂ ਹੋਇਆਂ ਆਪਣੇ ਹਥਿਆਰਾਂ ਨਾਲ ਉਹਨਾਂ ਤੇ ਨਕਲੀ ਵਾਰ ਕਰਦੇ। ਜਦ ਇਹਨਾਂ ਵਿਚੋਂ ਕਿਸੇ ਦਾ ਵਾਰ ਉਹਨਾਂ ਨੂੰ ਲੱਗ ਜਾਂਦਾ ਤਾਂ ਉਹ ਡਿੱਗ ਪੈਂਦਾ ਅਤੇ ਉਸਦੀ ਥਾਂ ਤੇ ਸਿੰਗ ਪਹਿਨੀ ਹੋਰ ਵਿਅਕਤੀ ਨਾਚ ਵਿੱਚ ਆ ਸ਼ਾਮਲ ਹੁੰਦੇ। ਪਰ ਜੇ ਸ਼ਿਕਾਰੀ 'ਅਸਫਲ' ਰਹਿੰਦੇ ਅਤੇ ਹਿਰਨ ਬਣੇ ਆਦਮੀ ਬਚ ਕੇ ਨਿਕਲ ਜਾਂਦੇ ਤਾਂ ਇਸਨੂੰ ਅਸ਼ੁਭ ਮੰਨਿਆ ਜਾਂਦਾ ਅਤੇ ਅਗਲੇ ਦਿਨ ਦਾ ਸ਼ਿਕਾਰ ਮੁਲਤਵੀ ਕਰ ਦਿੱਤਾ ਜਾਂਦਾ। ਜਿਸ ਸ਼ਿਕਾਰੀ ਤੋਂ ਨਿਸ਼ਾਨਾ ਉਕ ਗਿਆ ਹੁੰਦਾ ਉਸਨੂੰ ਸਜ਼ਾ ਦਿੱਤੀ ਜਾਂਦੀ।"

ਉਪਰੋਕਤ ਕਿਸਮ ਦਾ ਨਾਚ ਅਮਰੀਕਾ ਦੇ ਰੈੱਡ ਇੰਡੀਅਨ ਕਬੀਲਿਆਂ ਵਿੱਚ ਅਜੇ ਵੀ ਨਚਿਆ ਜਾਂਦਾ ਹੈ। ਇਸੇ ਤਰ੍ਹਾਂ ਦੇ ਸ਼ਿਕਾਰ ਨਾਚ ਬਰਾਜ਼ੀਲੀ ਅਤੇ ਅਸਟ੍ਰੇਲੀ-ਆਈ ਕਬਾਇਲੀਆਂ ਵਲੋਂ ਕੀਤੇ ਜਾਂਦੇ ਹਨ। ਬਰਾਜ਼ੀਲੀ ਕਬਾਇਲੀ ਧਰਤੀ ਉਪਰ ਸ਼ਿਕਾਰ ਕੀਤੇ ਜਾਣ ਵਾਲੇ ਜਾਨ-ਵਰ ਦਾ ਚਿੱਤਰ ਬਣਾਕੇ ਉਸ ਦੁਆਲੇ ਨਾਚ ਕਰਦੇ ਹਨ ਅਤੇ ਫਿਰ ਉਸਤੇ ਭਾਲੇ ਸੁੱਟੇ ਜਾਂਦੇ ਹਨ। ਜਦ ਉਸਦੀ ਅੱਖ ਵਿੱਚ ਨਿਸ਼ਾਨਾ ਲਗਦਾ ਤਦ ਹੀ ਸਾਰੇ ਸ਼ਿਕਾਰੀ ਸ਼ਿਕਾਰ ਲਈ ਜਾਂਦੇ ਹਨ।



ਇਹਨਾਂ ਕਬੀਲਿਆਂ ਨੇ ਪੂਰਵ ਇਤਿਹਾਸਕ ਕਾਲ ਦੀਆਂ ਰਸਮਾਂ ਅਤੇ ਵਿਸ਼ਵਾਸ਼ਾਂ ਨੂੰ ਹੀ ਸਾਂਭ ਕੇ ਰੱਖਿਆ ਹੋਇਆ ਹੈ। ਆਦਿ ਮਨੁੱਖ ਵਲੋਂ ਵੀ ਅਜਿਹੀਆਂ ਹੀ ਰਸਮਾਂ ਕੀਤੀਆਂ ਜਾਂਦੀਆਂ ਸਨ ਅਤੇ ਉਹ ਸਮਝਦਾ ਸੀ ਕਿ ਇਹਨਾਂ ਰਸਮਾਂ ਨਾਲ ਉਹ ਸ਼ਿਕਾਰ ਵਿੱਚ ਸਫਲ ਹੋਵੇਗਾ।

ਇਸੇ ਤਰਾਂ ਖੋਜੀਆਂ ਨੂੰ ਇਹਨਾਂ ਗੁਫਾਵਾਂ ਵਿੱਚ ਅਜਿਹੇ ਚਿੱਤਰ ਵੀ ਮਿਲੇ ਹਨ, ਜਿਥੇ ਕਿਸੇ ਜਾਨਵਰ ਮਿਸ਼ਾਲ ਵਜੋਂ ਜੰਗਲੀ ਸਾਨ੍ਹ ਦੇ ਢਾਂਚੇ ਦੀ ਤਸਵੀਰ ਬਣਾਈ ਗਈ ਹੈ, ਜਿਸਦੇ ਅਗਲੇ ਪੈਰ ਅਤੇ ਸਿਰ ਸਾਬਤ ਹਨ ਅਤੇ ਉਹਨਾਂ ਨੂੰ ਛੇੜਿਆਂ ਨਹੀਂ ਗਿਆ। ਇਸਦੇ ਲਾਗੇ ਦੋ ਕਤਾਰਾਂ ਵਿੱਚ ਸ਼ਿਕਾਰੀ ਖੜੇ ਹਨ।

ਇਸਨੂੰ ਸਮਝਣ ਲਈ ਕੁਝ ਹੋਰ ਗਲਾਂ ਦੀ ਜਾਣਕਾਰੀ ਸਾਡੀ ਮੱਦਦ ਕਰ ਸਕਦੀ ਹੈ। ਜਿਵੇਂ ਕਿ ਪਿਛਲੀ ਸਦੀ ਤੀਕ ਸਾਇਬੇਰੀਆ (ਰੂਸ) ਵਿੱਚ ਕੁਝ ਸਥਾਨ ਅਜਿਹੇ ਸਨ ਜਿਥੇ ਸ਼ਿਕਾਰੀ ਰਿੱਛ ਮਾਰ ਕੇ 'ਰਿੱਛ ਦੀ ਦਾਹਵਤ' ਕਰਦੇ ਸਨ। ਉਹ ਰਿੱਛ ਦੇ ਢਾਂਚੇ ਨੂੰ ਘਰੇ ਲਿਆ ਕੇ ਸਤਿਕਾਰ ਯੋਗ ਥਾਂ ਤੇ ਰਖਦੇ। ਰਿੱਛ ਦੇ ਸਿਰ ਨੂੰ ਉਹਦੇ ਅਗਲੇ ਪੰਜਿਆਂ ਦੇ ਵਿਚਕਾਰ ਕਰਕੇ ਰੱਖ ਦਿੰਦੇ ਸਨ। ਫਿਰ ਰਿੱਛ ਨੂੰ ਕਾਫੀ ਚੀਜ਼ਾਂ ਭੇਟਾ ਕੀਤੀਆਂ ਜਾਂਦੀਆਂ, ਉਸਦੇ ਸਿਰ ਨੂੰ ਗੁਛਿਆਂ ਨਾਲ ਸਜਾਇਆ ਜਾਂਦਾ ਅਤੇ ਚਾਂਦੀ ਦੇ ਸਿੱਕੇ ਉਸਦੀਆਂ ਖਾਖਾਂ ਵਿਚ ਰੱਖੇ ਜਾਂਦੇ। ਫੇਰ ਹਰ ਸ਼ਿਕਾਰੀ ਵਾਰੀ ਵਾਰੀ ਜਾ ਕੇ ਉਸਦਾ ਮੂੰਹ ਚੁੰਮਦਾ ਸੀ। ਹਰ ਰਾਤ ਸ਼ਿਕਾਰੀ ਇਸ ਢਾਂਚੇ ਦੁਆਲੇ ਜੁੜ ਕੇ ਰਿੱਛ ਦੀ ਪ੍ਰਸੰਦਾ ਵਿੱਚ ਨੱਚਦੇ ਗਾਉਂਦੇ ਸਨ ਅਤੇ ਫਿਰ ਉਹ ਰਿੱਛ ਦਾ ਮਾਸ ਖਾਂਦੇ ਸਨ।

ਇਸੇ ਤਰਾਂ ਕਵੀਰਵਾਨ ਕਬੀਲੇ ਦੇ ਸ਼ਿਕਾਰੀ ਮਾਰੇ ਹੋਏ ਹਿਰਨ ਦੇ ਪਿਛਲੇ ਪੈਰ ਪੂਰਬ ਵੱਲ ਕਰਕੇ ਉਸਨੂੰ ਲਿਟਾ ਦਿੰਦੇ ਹਨ ਅਤੇ ਇਕ ਪਿਆਲੇ ਵਿੱਚ ਉਸਦੇ ਸਿਰ ਲਾਗੇ ਭਾਂਤ ਭਾਂਤ ਦੇ ਭੋਜਨ ਰਖਦੇ ਹਨ। ਹਰ ਸ਼ਿਕਾਰੀ ਵਾਰੀ ਵਾਰੀ ਹਿਰਨ ਕੋਲ ਜਾਂਦਾ ਹੈ ਉਸਦੇ ਸਰੀਰ ਨੂੰ ਪਲੋਸਦਾ ਹੈ ਅਤੇ ਉਹਦਾ ਧੰਨਵਾਦ ਕਰਦਾ ਹੈ ਕਿ ਹਿਰਨ ਨੇ ਉਹਨਾਂ ਨੂੰ ਆਪਣੇ ਸ਼ਿਕਾਰ ਦਾ ਮੌਕਾ ਦਿੱਤਾ।

ਇਹਨਾਂ ਕਬੀਲਿਆਂ ਵਿੱਚ ਪ੍ਰਚਲਿਤ ਇਹ ਰਸਮਾਂ, ਪ੍ਰਚੀਨ ਸ਼ਿਕਾਰੀ ਮਨੁੱਖ ਦੇ ਵਿਸ਼ਵਾਸ਼ਾਂ ਤੋਂ ਪੈਦਾ ਹੋਈਆਂ ਅਤੇ ਉਸ ਸਮੇਂ ਤੋਂ ਹੀ ਚਲਦੀਆਂ ਆ ਰਹੀਆਂ ਹਨ। ਪੂਰਵ ਇਤਿਹਾਸਕ ਕਾਲ ਦੇ ਸ਼ਿਕਾਰੀ ਦਾ 'ਦਾਤਾ' ਜਾਨਵਰ ਸੀ। ਉਹ ਭਾਵੇਂ ਜੰਗਲੀ ਸਾਨ੍ਹ ਹੋਵੇ ਜਾਂ ਬਾਰਾਸਿੰਗਾ। ਸ਼ਿਕਾਰੀ ਇਹ ਨਹੀਂ ਸੀ ਸਮਝਦਾ ਕਿ ਉਹਨੇ ਜਾਨਵਰ ਨੂੰ ਮਾਰਿਆ ਹੈ ਸਗੋਂ ਉਹਦਾ ਯਕੀਨ ਸੀ ਜਾਨਵਰ ਨੇ ਆਪਣੀ ਇਛਾ ਨਾਲ ਉਸਨੂੰ ਮਾਸ ਅਤੇ ਚੰਮ ਦਿੱਤਾ ਹੈ। ਪਹਿਲਾਂ ਜ਼ਿਕਰ ਕੀਤੇ ਗਏ ਗੁਫਾ ਦੇ ਚਿੱਤਰ ਵਿੱਚ ਵੀ ਇਹੀ ਕੁਝ ਦਰਸਾਇਆ ਗਿਆ ਹੈ। ਤਸਵੀਰ ਵਿੱਚ ਸਾਨ੍ਹ ਦੇ ਚਾਰੇ ਪਾਸੇ ਲੋਕ ਇਕੱਠੇ ਹੋ ਕੇ ਉਹਦਾ ਧੰਨਵਾਦ ਕਰਦੇ ਹਨ ਕਿ ਉਹਨੇ ਉਹਨਾਂ ਨੂੰ ਮਾਸ ਦਿੱਤਾ। ਉਹ ਸਾਨ੍ਹ ਨੂੰ ਬੇਨਤੀ ਕਰ ਰਹੇ ਹਨ ਕਿ ਅੱਗੇ ਵੀ ਉਹਦੀ ਕਿਰਪਾਲਤਾ ਇਵੇਂ ਹੀ ਬਣੀ ਰਹੇ।

(ਚਲਦਾ)



## ਆਦਮੀ

ਮੂਲ—ਯਾਦਵਿੰਦਰ ਸ਼ਰਮਾ ਚੰਦਰ

'ਮੈਂ ਹਿੰਦੂ ਆਂ।'
'ਮੈਂ ਮੁਸਲਮਾਨ ਆਂ।
'ਮੈਂ ਸਿੱਖ ਆਂ।
'ਮੈਂ ਬੰਗਾਲੀ ਆਂ।'
'ਮੈਂ ਯਹੂਦੀ ਆਂ।'
'ਮੈਂ ਇਸਾਈ ਆਂ।'
'ਮੈਂ ਕਾਲਾ।'
'ਮੈਂ ਗੋਰਾ।'
ਅਵਾਜਾਂ ਹੀ ਅਵਾਜਾਂ।
ਇਨ੍ਹਾਂ ਅਵਾਜਾਂ ਉਪਰ ਇਕ ਹੋਰ ਆਵਾਜ ਗੂੰਜ ਉਠੀ 'ਫੇਰ ਆਦਮੀ ਕੌਣ ?'
ਸੰਨਾਟਾ ਛਾ ਗਿਆ।

ਅਨੁਵਾਦ-ਵੀ ਪਵਨ ਦਿਨੇਸ਼
(ਜੱਗਬਾਣੀ ਚੋਂ ਧੰਨਵਾਦ ਸਹਿੱਤ)



# ਲੜਕਾ ਜਾਂ ਲੜਕੀ

ਡਾ: ਗੁਰਬਚਨ ਸਿੰਘ ਕਚੂਰਾ

**ਸਾਧ**, ਸੰਤ, ਜੋਤਿਸ਼ੀ, ਭੰਡ, ਭਿਖਾਰੀ ਜਾਂ ਵੱਡੀ ਉਮਰ ਦੇ ਬਜ਼ੁਰਗ ਅਕਸਰ ਇਹ ਸ਼ਬਦ ਬੋਲਦੇ ਜ਼ਰੂਰ ਸੁਣੇ ਜਾ ਸਕਦੇ ਹਨ 'ਤੇਰਾ ਪੁੱਤ ਜੀਵੇ, ਰੱਬ ਜੋੜੀਆਂ ਰਲਾਵੇ, 'ਰੱਬ ਤੈਨੂੰ ਦੁੱਧ ਪੁੱਤ ਦੇਵੇ ।' ਪਰ ਇਹਨਾਂ ਅਸੀਸਾਂ ਵਿੱਚ ਕਦੇ ਇਹ ਸੁਣਨ ਨੂੰ ਨਹੀਂ ਮਿਲਦਾ ਕਿ 'ਰੱਬ ਤੈਨੂੰ ਕੁੜੀਆਂ ਦੇਵੇ' ਜਾਂ ਤੇਰੀਆਂ ਕੁੜੀਆਂ ਜਿਊਣ '।

ਇਸਤਰੀ ਨੂੰ ਮਰਦ ਨਾਲੋਂ ਘਟੀਆ ਕਰਾਰ ਦੇਣਾ ਅਤੇ ਦਾਜ-ਪ੍ਰਥਾ ਆਦਿ ਸਾਡੇ ਸਮਾਜ ਦੀਆਂ ਸਿਰੇ ਦੀਆਂ ਬੁਰਾਈਆਂ ਹਨ । ਲੜਕੇ ਦੀ ਸੂਰਤ ਵਿੱਚ ਵਧਾਈਆਂ ਅਤੇ ਲੜਕੀ ਦੇ ਪੈਦਾ ਹੋਣ ਤੇ ਅਫਸੋਸ ਇਹਨਾਂ ਬੁਰਾਈਆਂ ਤੋਂ ਪੈਦਾ ਹੋਈ ਵਿਚਾਰਧਾਰਾ ਦੀ ਹੀ ਉਪਜ ਹਨ । ਆਮ ਲੋਕਾਂ ਵਿੱਚ ਇਹ ਰਾਏ ਹੈ ਕਿ ਰੱਬ ਜਦੋਂ ਕਿਸੇ ਤੇ ਪ੍ਰਸੰਨ ਹੁੰਦਾ ਹੈ ਤਾਂ ਉਸਨੂੰ ਦੁੱਧ ਪੁੱਤ ਦੀ ਦਾਤ ਬਖਸ਼ਦਾ ਹੈ ਜਦ ਕਿ ਅਸਲ ਵਿੱਚ ਇਹ ਰਾਏ ਬਿਲਕੁਲ ਗਲਤ ਹੈ । ਲੜਕੇ ਜਾਂ ਲੜਕੀ ਦਾ ਪੈਦਾ ਹੋਣਾਂ ਰੱਬ ਦੀ ਮਿਹਰਬਾਨੀ ਨਾਲ ਤਾਅਲੁਕ ਨਹੀਂ ਰਖਦਾਂ । ਪੁਤਰ ਜਾਂ ਧੀ ਦੀ ਉਤਪਤੀ ਵਿਗਿਆਨ ਅਨੁਸਾਰ ਇਸ ਪ੍ਰਕਾਰ ਹੁੰਦੀ ਹੈ—

ਸਾਡੇ ਸਰੀਰਕ ਅਤੇ ਦੂਸਰੇ ਗੁਣਾਂ ਲਈ, ਜੋ ਸਾਨੂੰ ਵਿਰਸੇ ਵਿੱਚ ਪ੍ਰਾਪਤ ਹੁੰਦੇ ਹਨ, ਸਾਡੇ ਸਰੀਰ ਦੇ ਸੈਲਾਂ ਵਿਚ ਮੌਜੂਦ ਗੁਣ ਸੂਤਰ (Chromosomes) ਜਿਮੇਂਵਾਰ ਹੁੰਦੇ ਹਨ । ਇਹਨਾਂ ਗੁਣ ਸੂਤਰਾਂ ਰਾਹੀਂ ਸਾਡੇ ਮਾਂ ਬਾਪ ਦੇ ਗੁਣ ਸਾਡੇ ਵਿੱਚ ਆਉਂਦੇ ਹਨ । ਸਾਡੇ ਸਰੀਰ ਦੇ ਸੈਲਾਂ ਦੇ ਕੇਂਦਰਿਕ (Nucleus) ਵਿੱਚ ਇਹਨਾਂ ਗੁਣ ਸੂਤਰਾਂ ਦੇ 23 ਜੋੜੇ (46) ਮੌਜੂਦ ਹੁੰਦੇ ਹਨ । ਇਹਨਾਂ ਵਿਚੋਂ 22 ਜੋੜੇ ਸਾਧਾਰਣ ਗੁਣ ਸੂਤਰਾਂ ਦੇ ਅਤੇ ਇੱਕ ਜੋੜਾ ਲੈਂਗਿਕ ਗੁਣ ਸੂਤਰਾਂ (Sex chromosomes) ਦਾ ਹੁੰਦਾ ਹੈ । ਹਰੇਕ ਜੋੜੇ ਵਿੱਚ ਇੱਕ ਗੁਣ ਸੂਤਰ ਪਿਤਾ ਵਲੋਂ ਅਤੇ ਦੂਸਰਾ ਮਾਤਾ ਵਲੋਂ ਪ੍ਰਾਪਤ ਹੁੰਦੇ ਹਨ । ਸਾਧਾਰਣ ਕ੍ਰੋਮੋਸੋਮ ਦੇ ਜੋੜੇ ਵਿਚਲੇ ਦੋਹਵੇਂ ਗੁਣ ਸੂਤਰ ਇਕੋ ਜਿਹੇ ਹੁੰਦੇ ਹਨ, ਪ੍ਰੰਤੂ ਲੈਂਗਿਕ ਗੁਣ ਸੂਤਰ ਦੋ ਤਰਾਂ ਦੇ ਹੋ ਸਕਦੇ ਹਨ ਜਿਨ੍ਹਾਂ ਨੂੰ X ਅਤੇ Y ਕ੍ਰੋਮੋਸੋਮ ਕਿਹਾ ਜਾਂਦਾ ਹੈ । X ਕ੍ਰੋਮੋਸੋਮ ਵੱਡਾ ਅਤੇ Y ਕ੍ਰੋਮੋਸੋਮ ਛੋਟਾ ਹੁੰਦਾ ਹੈ । ਔਰਤਾਂ ਵਿੱਚ ਲੈਂਗਿਕ ਗੁਣ ਸੂਤਰਾਂ ਦੇ ਜੋੜੇ ਦੇ ਦੋਹਵੇਂ ਕ੍ਰੋਮੋਸਮ XX ਹੁੰਦੇ ਹਨ ਜਦ ਕਿ ਆਦਮੀ ਵਿੱਚ ਇਹ XY ਹੁੰਦੇ ਹਨ ।

ਸੰਤਾਨ ਉਤਪਤੀ ਲਈ ਜਦ ਸ਼ੁਕਰਾਣੂ (Sperm) ਅਤੇ ਬੀਜ ਅੰਡ (ovum) ਬਣਦੇ ਹਨ ਤਾਂ ਇਹਨਾਂ ਗੁਣ ਸੂਤਰਾਂ ਦੀ ਗਿਣਤੀ ਅੱਧੀ ਰਹਿ ਜਾਂਦੀ ਹੈ । ਇਹਨਾਂ ਦੀ ਵੰਡ ਇਸ ਪ੍ਰਕਾਰ ਹੁੰਦੀ ਹੈ ਕਿ ਗੁਣ ਸੂਤਰਾਂ (chromosomes) ਦੇ ਹਰ ਜੋੜੇ ਵਿਚੋਂ ਦੋਹਵੇਂ ਗੁਣ ਸੂਤਰ ਅੱਡ-ਅੱਡ ਹੋ ਜਾਂਦੇ ਹਨ । ਇਸ ਤਰਾਂ ਔਰਤਾਂ ਵਿੱਚ ਬੀਜ ਅੰਡ ਬਣਦੇ ਸਮੇਂ ਸਾਰਿਆਂ ਵਿੱਚ X ਕਿਸਮ ਦੇ ਸੈਕਸ ਕ੍ਰੋਮੋਸੋਮ ਹੀ ਹੁੰਦੇ ਹਨ ਜਦ ਕਿ ਸ਼ੁਕਰਾਣੂ ਬਣਦੇ ਸਮੇਂ ਅਧਿਆਂ ਵਿੱਚ X ਕਿਸਮ ਦੇ ਕ੍ਰੋਮੋਸੋਮ ਹੁੰਦੇ ਹਨ ਅਤੇ ਅਧਿੱਆਂ ਵਿੱਚ Y ਕਿਸਮ ਦੇ । ਸੋ ਪੈਦਾ ਹੋਣ ਵਾਲਾ ਬੱਚਾ ਲੜਕਾ ਹੋਵੇਗਾ ਜਾਂ ਲੜਕੀ ਇਹ ਇਸ ਗੱਲ ਤੇ ਨਿਰਭਰ ਕਰਦਾ ਹੈ ਕਿ ਬੀਜ ਅੰਡ (ovum) ਨੂੰ ਮਿਲਣ ਵਾਲੇ ਸ਼ੁਕਰਾਣੂ ਵਿੱਚ ਸੈਕਸ ਕ੍ਰੋਮੋਸੋਮ X ਹੈ ਜਾਂ Y ਜੇ ਇਹ X ਹੋਵੇਗਾ ਤਾਂ ਇਹਨਾਂ ਦੇ ਮੇਲ ਤੋਂ (Fertilisation) ਬਾਅਦ ਬਣਨ ਵਾਲੇ ਪਹਿਲੇ ਸੈੱਲ (ZYGOTE) ਵਿੱਚ ਹੀ XX ਕ੍ਰੋਮੋਸੋਮ ਹੋਣਗੇ, ਸੋ ਇਸਤੋਂ ਲੜਕੀ ਪੈਦਾ ਹੋਵੇਗੀ । ਜਦ ਕਿ Y ਕ੍ਰੋਮੋਸੋਮ ਵਾਲੇ ਸ਼ੁਕਰਾਣੂ ਦੇ ਮਿਲਣ ਤੇ ਬਣਨ ਵਾਲੇ ਸੈੱਲ ਵਿੱਚ ਲੈਂਗਿਕ ਗੁਣ ਸੂਤਰਾਂ ਦਾ ਜੋੜਾ XY ਹੋਵੇਗਾ ਅਤੇ ਇਸਤੋਂ ਲੜਕਾ ਵਿਕਸਿਤ ਹੋਵੇਗਾ । ਸੋ ਬੱਚੇ ਦਾ ਲਿੰਗ ਨਿਸ਼ੇਚਨ ਕ੍ਰਿਆ (Fertilisation) ਅਰਥਾਤ ਸ਼ੁਕਰਾਣੂ ਦੇ ਬੀਜ ਅੰਡ ਨਾਲ ਮਿਲਣ ਸਮੇਂ ਹੀ ਨਿਰਧਾਰਤ ਹੋ ਜਾਂਦਾ ਹੈ ਅਤੇ ਇਸਦੇ ਬਾਅਦ ਵਿੱਚ ਖਾਧੀ ਕਿਸੇ ਵੀ ਦਵਾਈ ਦਾ ਕੋਈ ਅਸਰ ਨਹੀਂ ਹੋ ਸਕਦਾ । ਉਂਜ ਵੀ ਅਜੇ ਤੀਕ ਕਿਸੇ ਅਜਿਹੀ ਦਵਾਈ ਜਾਂ ਜੜ੍ਹੀ ਬੂਟੀ ਦੀ ਖੋਜ ਨਹੀਂ ਹੋਈ ਹੈ ਜਿਸਨੂੰ ਖਾਧਿਆਂ ਇੱਛਾ ਅਨੁਸਾਰ ਲੜਕਾ ਜਾਂ ਲੜਕੀ ਪੈਦਾ ਹੋ ਸਕੇ ।

ਸੋ ਲੋਕਾਂ ਨੂੰ 'ਸ਼ਰਤੀਆਂ ਪੁੱਤਰ ਹੋਣ' ਦਾ ਪ੍ਰਚਾਰ ਕਰਨ ਵਾਲਿਆਂ ਦੇ ਝਾਂਸੇ ਵਿੱਚ ਆਉਣ ਤੋਂ ਬਚਣਾ ਚਾਹੀਦਾ ਹੈ । ਇਸਤੋਂ ਬਿਨਾ ਇਸ ਗੱਲ ਬਾਰੇ ਵੀ ਸਪਸ਼ਟ ਹੋਣਾ ਚਾਹੀਦਾ ਹੈ ਕਿ ਲਗ ਤਾਰ ਕੇਵਲ ਲੜਕੀਆਂ ਜਾਂ ਲੜਕੇ ਹੀ ਪੈਣਾ ਹੋਣ ਵਿੱਚ ਮਰਦ ਜਾਂ ਔਰਤ ਕਿਸੇ ਦਾ ਵੀ ਕੋਈ ਗੁਣ ਜਾਂ ਦੋਸ਼ ਜਿੰਮੇਵਾਰ ਨਹੀਂ ਹੈ । ਔਰਤ ਵਿੱਚ ਹਰ ਮਹੀਨੇ ਜੋ ਇਕ ਬੀਜ ਅੰਡ (ovum) ਪੈਦਾ ਹੁੰਦਾ ਹੈ ਉਹ ਸਾਰੇ ਇਕੋ ਕਿਸਮ ਦੇ ਹੁੰਦੇ ਹਨ ਅਰਥਾਤ ਉਹਨਾਂ ਵਿੱਚ ਸੈਕਸ ਨਿਰਧਾਰਤ ਕਰਨ ਵਾਲਾ ਕ੍ਰੋਮੋਸੋਮ X ਹੀ ਹੁੰਦਾ ਹੈ ਜਦ ਕਿ ਹਰ ਮਰਦ ਵਿੱਚ ਜੋ ਕਰੋੜਾਂ ਸ਼ੁਕਰਾਣੂ (Sperm) ਬਣਦੇ ਹਨ ਉਹਨਾਂ ਵਿਚੋਂ ਠੀਕ ਅੱਧੇ X ਕ੍ਰੋਮੋਸੋਮ ਵਾਲੇ ਅਤੇ ਬਾਕੀ ਅੱਧੇ Y ਕ੍ਰੋਮੋਸੋਮ ਵਾਲੇ ਹੁੰਦੇ ਹਨ । ਸੋ ਲੜਕੇ ਜਾਂ ਲੜਕੀ ਦਾ ਪੈਦਾ ਹੋਣਾ ਮਹਿਜ਼ ਇਸ ਗੱਲ ਤੇ ਨਿਰਭਰ ਹੈ ਕਿ ਲੱਖਾਂ ਸ਼ੁਕਰਾਣੂਆਂ ਵਿਚੋਂ X ਜਾਂ Y ਕਿਹੜੀ ਕਿਸਮ ਦਾ ਸ਼ੁਕਰਾਣੂ ਬੀਜ ਅੰਡ ਤੱਕ ਪਹੁੰਚ ਕੇ, ਉਸ ਨਾਲ ਮਿਲਣ ਵਿੱਚ ਸਫਲ ਰਹਿੰਦਾ ਹੈ । ਸੋ ਹਰ ਕੇਸ ਵਿੱਚ ਮੁੰਡਾ ਜਾਂ ਕੁੜੀ ਹੋਣ ਦੇ ਚਾਂਨਸ ਠੀਕ ਅੱਧੋ-ਅੱਧ ਹੁੰਦੇ ਹਨ ਅਤੇ ਇਸ ਵਿੱਚ ਕਿਸੇ ਹੋਰ ਚੀਜ਼ ਦਾ ਕੋਈ ਦਖਲ ਨਹੀਂ ਹੁੰਦਾ ।

ਸੋ ਸਾਧਾਂ-ਸੰਤਾਂ ਜਾਂ ਨੀਮ ਹਕੀਮਾਂ ਮਗਰ ਭੱਜੇ ਫਿਰਨ ਦੀ ਬਜਾਏ ਲੋੜ ਆਪਣੀ ਸੋਚ ਬਦਲਣ ਦੀ ਹੈ । ਅਜਿਹਾ ਸਮਾਜਿਕ ਢਾਂਚਾ ਉਸਾਰਣ ਦੀ ਲੋੜ ਹੈ ਜਿਸ ਵਿੱਚ ਔਰਤ ਅਤੇ ਮਰਦ ਦਾ ਇਕੋ ਜਿਹਾ ਸਤਿਕਾਰ ਹੋਵੇ, ਹਰ ਖੇਤਰ ਵਿੱਚ ਬਰਾਬਰੀ ਹੋਵੇ । ਤਾਂ ਜੋ ਧੀ ਜਾਂ ਪੁੱਤ ਹੋਣ ਤੇ, ਦੋਹਵਾਂ ਹਾਲਤਾਂ ਵਿੱਚ ਇਕੋ ਜਿੰਨੀ ਖੁਸ਼ੀ ਹੋ ਸਕੇ ।

# ਪੀ. ਟੀ. ਊਸ਼ਾ—ਵਹਿਮਾਂ—ਭਰਮਾਂ ਦੀ ਦੌੜ ਵਿੱਚ ਵੀ ਅੱਗੇ ।

ਪੀ. ਟੀ. ਊਸ਼ਾ, ਜਿਸ ਦਾ ਪੂਰਾ ਨਾਂ ਪਿਲਾਵੂਲਾਕੰਡੀ ਤੇਕੇ ਪਰੰਪਿਲ ਊਸ਼ਾ' ਹੈ, ਅੱਜ ਦੌੜ ਦੀ ਦੁਨੀਆਂ ਵਿੱਚ ਹੀ ਨਹੀਂ ਬਲਕਿ ਸਮੁੱਚੇ ਖੇਲ੍ਹ-ਜਗਤ ਵਿੱਚ ਹੀ ਪ੍ਰਸਿੱਧ ਹੈ । ਇਸ ਲੜਕੀ ਨੂੰ 'ਉੱਡਣ-ਪਰੀ' ਨਾਂ ਨਾਲ ਜਾਣਿਆ ਜਾਦਾ ਹੈ ।

ਸਿਓਲ ਦੀ ਜਿੱਤ ਨੇ ਇਸ ਲੜਕੀ ਨੂੰ ਸਫਲਤਾ ਦੀ ਟੀਸੀ ਤੇ ਪਹੁੰਚਾ ਦਿੱਤਾ । ਭਾਰਤ ਨੂੰ ਜੋ ਗੌਰਵ ਮਿਲਿਆ ਹੈ ਉਹ ਤਾਂ ਅਭੁੱਲ ਹੈ ਹੀ, ਸਮੱਚੇ ਖੇਲ-ਜਗਤ ਦਾ ਸਿਰ ਵੀ ਮਾਣ ਨਾਲ ਉੱਚਾ ਹੋਇਆ ਹੈ । ਊਸ਼ਾ ਨੂੰ ਜੋ ਤੋਹਫੇ ਅਤੇ ਇਨਾਮ ਪ੍ਰਾਪਤ ਹੋਏ ਹਨ, ਉਹਨਾਂ ਨਾਲ ਹੀ ਵਿਅਕਤੀ ਦੀਆਂ ਅੱਖਾਂ ਵਿੱਚ ਚਮਕ ਆ ਜਾਂਦੀ ਹੈ । ਹਰੇਕ ਲੜਕੀ ਨੂੰ ਇਹਨਾਂ ਤੋਂ ਪ੍ਰੇਰਣਾ ਪ੍ਰਾਪਤ ਕਰ ਕੇ ਆਪਣੇ ਮਨ ਪਸੰਦ ਖੇਤਰ ਵਿੱਚ ਅੱਗੇ ਵਧਣਾ ਚਾਹੀਦਾ ਹੈ ।

ਪਰੰਤੂ ਹੁਣੇ ਹੁਣੇ ਪੀ. ਟੀ. ਊਸ਼ਾ ਨੇ ਇਕ ਕੰਮ ਅਜਿਹਾ ਵੀ ਕੀਤਾ ਹੈ, ਜੋ ਉਸ ਦੇ ਪਿੱਛੜੇਪਣ ਦਾ ਸਬੂਤ ਦਿੰਦਾ ਹੈ ।

ਕੇਰਲ ਸਰਕਾਰ ਨੇ ਉਸ ਨੂੰ ਨੀਲੇ ਰੰਗ ਦੀ ਨਵੀਂ 'ਸਟੈਂਡਰਡ 2000' ਕਾਰ ਦੇ ਨਾਲ ਤਿੰਨ ਲੱਖ ਰੁਪਏ ਨਕਦ ਦਿੱਤੇ ਹਨ । ਕੇਂਦਰ ਸਰਕਾਰ ਵੱਲੋਂ ਉਸ ਨੂੰ ਸਾਢੇ ਛੇ ਲੱਖ ਰੁਪਏ ਤਾਂ ਪ੍ਰਾਪਤ ਹੋਏ ਹੀ ਹਨ, ਨਾਲ ਹੀ ਰੇਲਵੇ ਵਿੱਚ ਇਕੱਠੀਆਂ ਤਿੰਨ ਤੱਰਕੀਆਂ ਭੀ ਸੁਗਾਤ ਵਜੋਂ ਮਿਲੀਆਂ ਹਨ । ਇਸ ਤਰਾਂ ਵੱਖ ਵੱਖ ਸਥਾਨਾਂ ਤੋਂ ਉਸ ਨੂੰ ਜੋ ਇਨਾਮ ਪ੍ਰਾਪਤ ਹੋਏ, ਉਹਨਾਂ ਵਿੱਚ ਇੱਕ ਲੱਖ ਰੁਪਏ ਤੋਂ ਲੈ ਕੇ 10 ਲੱਖ ਰੁਪਏ ਤੱਕ ਦੇ ਚੈੱਕ ਭੀ ਸਾਮਲ ਸਨ । ਪਿੱਛੇ ਜਿਹੇ ਨਵੀਂ ਦਿੱਲੀ ਦੇ ਦੈਨਿਕ 'ਹਿੰਦੁਸਤਾਨ ਟਾਈਮਜ਼' ਨੇ ਭੀ ਆਪਣੇ ਪਾਠਕਾਂ ਵੱਲੋਂ ਊਸ਼ਾ ਨੂੰ '1986 ਦੀ ਵਿਸ਼ੇਸ਼ ਭਾਰਤੀ' ਮੰਨਣ ਸਦਕਾ ਮਾਰਚ, 1987 ਵਿੱਚ ਪ੍ਰਸੰਸਾ-ਪੱਤਰ ਤੋਂ ਇਲਾਵਾ 100000 ਰੁਪਏ ਨਕਦ ਦੇਣ ਦਾ ਐਲਾਨ ਕੀਤਾ ਹੈ ।

ਇਸ ਉਦਾਰਤਾ, ਹੱਲਾ ਸ਼ੇਰੀ ਅਤੇ ਪ੍ਰਸੰਸਾ ਉੱਤੇ ਕਿਸੇ ਨੂੰ ਕੋਈ ਇਤਰਾਜ ਨਹੀਂ ਹੋ ਸਕਦਾ। ਪਰੰਤੂ ਇਹਨਾ ਨੂੰ ਪ੍ਰਾਪਤ ਕਰਕੇ ਪੀ. ਟੀ. ਊਸ਼ਾ ਨੇ ਜਿਸ ਮਾਨਸਿਕ ਪਿੱਛੜੇਪਣ ਦਾ ਸਬੂਤ ਦਿੱਤਾ ਹੈ, ਉਸ ਨਾਲ ਹਰੇਕ ਵਿਚਾਰ ਸ਼ੀਲ ਵਿਅਕਤੀ ਦੇ ਮਨ ਨੂੰ ਠੇਸ ਜ਼ਰੂਰ ਲੱਗੇਗੀ। ਊਸ਼ਾ ਨੇ ਕਿਹਾ, "ਇਹ ਜਿੱਤ ਅਤੇ ਸਫਲਤਾ ਮੈਨੂੰ ਭਗਵਾਨ ਗੁਰੂ ਵਿਉਰੱਪਨ ਦੀ ਕ੍ਰਿਪਾ ਨਾਲ ਪ੍ਰਾਪਤ ਹੋਈ ਹੈ।" ਇੰਨਾ ਹੀ ਨਹੀਂ, ਉਸ ਨੇ ਇਸ ਭਗਵਾਨ ਦੇ ਮੰਦਰ ਵਿੱਚ ਜਾ ਕੇ ਇਸ 'ਕ੍ਰਿਪਾ' ਦੀ ਕੀਮਤ ਭੀ ਅਦਾ ਕੀਤੀ। ਪਹਿਲਾਂ ਤਾਂ ਉਸਨੇ ਇਸ ਭਗਵਾਨ ਨੂੰ ਸੋਨੇ ਦੀਆਂ ਮੇਖਾਂ ਨਾਲ ਜੜਿਆ ਹੋਇਆ ਇੱਕ ਜੁੱਤਾ (ਸਪੋਰਟ ਸ਼ੂ) ਚੜ੍ਹਾਵੇ ਦੇ ਰੂਪ ਵਿੱਚ ਦਿੱਤਾ ਅਤੇ ਫਿਰ ਸਿਓਲ ਵਿਖੇ ਪ੍ਰਾਪਤ ਹੋਏ ਚਾਰ ਸੋਨਤਮਗਿਆਂ ਵਿੱਚੋਂ ਇੱਕ ਸੋਨ ਤਮਗਾ ਭੇਟ ਕਰ ਦਿੱਤਾ।

ਊਸ਼ਾ ਵੱਲੋਂ 'ਭਗਵਾਨ' ਦ ਇਸ 'ਸਨਮਾਨ' ਉੱਪਰ ਕਈ ਲੋਕਾਂ ਨੂੰ ਕੋਈ ਇਤਰਾਜ਼ ਨਹੀਂ ਹੋਵੇਗਾ। ਬਲਕਿ ਕਈ ਤਾਂ ਉਸ ਦੀ 'ਉਪਕਾਰ-ਮੰਨਣ' ਦੀ ਇਸ ਭਾਵਨਾ ਨੂੰ ਇੱਕ ਆਦਰਸ਼ ਅਤੇ ਪ੍ਰੇਰਣਾ ਵਜੋਂ ਲੈਣਗੇ ਪਰੰਤੂ ਹਰ ਸੂਝਵਾਨ ਵਿਅਕਤੀ ਇਹ ਪੁੱਛਣਾ ਚਾਹੇਗਾ ਕਿ ਊਸ਼ਾ ਦਾ ਇਹ ਭਗਵਾਨ ਇਹਨਾਂ ਇਨਾਮਾਂ ਅਤੇ ਤਮਗਿਆਂ ਦਾ ਅਧਿਕਾਰੀ ਕਿਵੇਂ ਹੋ ਗਿਆ? ਸਵਾਲ ਇਹ ਭੀ ਪੈਦਾ ਹੁੰਦਾ ਹੈ ਕਿ ਜੇਕਰ ਹਰ ਲੜਕੀ ਇਸੇ ਤਰ੍ਹਾਂ 'ਭਗਵਾਨਾਂ' ਦੀ ਸੁੱਖਣਾ ਸੁੱਖੇ ਜਾਂ ਉਸ ਨੂੰ ਚੜ੍ਹਾਵੇ ਦੇਣ ਲੱਗੇ ਤਾਂ ਕੀ ਉਹ ਆਪਣੇ ਖੇਤਰ ਵਿੱਚ ਉਸੇ ਤਰ੍ਹਾਂ ਸਫਲਤਾ ਦੀਆਂ ਸਿਖਰਾਂ ਨੂੰ ਛੂਹ ਲਵੇਗੀ ਜਿਸ ਤਰ੍ਹਾਂ ਊਸ਼ਾ ਨੇ ਆਪਣੇ ਖੇਤਰ ਵਿੱਚ ਇਹ ਸਿਖਰਾਂ ਛੂਹ ਲਈਆਂ ਹਨ? ਇਹ ਅਸੰਭਵ ਹੈ।

ਪ੍ਰਸ਼ਨ ਇਹ ਭੀ ਹੈ ਕਿ ਇੰਨੇ ਉੱਚੇ ਪੱਧਰ ਤੇ ਪਹੁੰਚੇ ਵਿਅਕਤੀ ਤੋਂ ਸਮਾਜ ਇਹ ਉਮੀਦ ਕਿਉਂ ਨਾ ਕਰੇ ਕਿ ਉਹ ਸਫਲਤਾ ਦੀਆਂ ਸਿਖਰਾਂ ਤੋਂ ਵਿਹਲ ਮਿਲਦੇ ਹੀ ਰੂੜ੍ਹੀਵਾਦੀ ਪ੍ਰਣਾਲੀਆਂ 'ਚ ਵਾਪਸ ਨਾ ਆ ਜਾਵੇ। ਭਗਵਾਨ ਜੇਕਰ ਕਿਸੇ ਦੀ ਪ੍ਰਾਰਥਨਾ, ਚੜ੍ਹਾਵੇ ਜਾਂ ਖੁਸ਼ਾਮਦ ਨਾਲ ਇੰਨੀ ਸਫਲਤਾ ਦਿੰਦਾ ਹੈ ਤਾਂ ਉਹ ਕਿਸੇ ਕਸ਼ਟ ਅਧਿਕਾਰੀ ਨਾਲੋਂ ਭੀ ਗਿਆ ਗੁਜ਼ਰਿਆ ਹੈ।

ਜਿੱਥੋਂ ਤੱਕ ਆਪਣੀ ਸ਼ਰਧਾ ਅਨੁਸਾਰ ਕੋਈ ਰਸਮ ਨਿਭਾਉਣ ਦਾ ਸਵਾਲ ਹੈ, ਤਾਂ ਇਹ ਸਾਰੇ ਲੋਕ ਜਾਣਦੇ ਹਨ ਕਿ ਮੰਦਰਾਂ ਦੀਆਂ ਪੂਜਾ ਦੀਆਂ ਰਸਮਾਂ ਅਤੇ ਭੇਂਟ-ਪੂਜਾ ਦੇ ਤੌਰ ਤਰੀਕੇ ਇਸ਼ਵਰੀ ਜਾਂ ਭਗਵਾਨ ਨੇ ਨਹੀਂ ਬਲਕਿ ਠੱਗਾਂ ਤੇ ਪਾਖੰਡੀਆਂ ਨੇ ਬਣਾਏ ਹਨ। ਇਹ ਤੌਰ ਤਰੀਕੇ ਉਹਨਾਂ ਮੂਰਤੀ ਕਾਰਾਂ ਅਤੇ ਕਲਾ-ਪ੍ਰੇਮੀਆਂ ਨੇ ਭੀ ਨਹੀਂ ਬਣਾਏ ਹਨ ਜਿਹਨਾਂ ਨੇ ਕਲਾ ਦੀ ਸਾਧਨਾ ਵਿੱਚ ਆਪਣੇ ਜੀਵਨ ਲਗਾ ਦਿੱਤੇ।

ਅੰਤਰ-ਰਾਸ਼ਟਰੀ ਪ੍ਰਸਿੱਧੀ ਪ੍ਰਾਪਤ ਵਿਅਕਤੀ ਭੀ ਜੇਕਰ ਮੱਧਕਾਲੀਨ ਰੂੜ੍ਹੀਆਂ ਨੂੰ ਸੋਨੇ ਦੇ ਚੜ੍ਹਾਵਿਆਂ ਨਾਲ ਮਜ਼ਬੂਤ ਕਰਨ ਲੱਗੇਗਾ ਤਾਂ ਕਿਸੇ ਭੀ ਦੌੜ ਵਿੱਚ ਉਸ ਦਾ ਅੱਗੇ ਨਿੱਕਲਣਾ ਫਿੱਕਾ ਅਤੇ ਰੁੱਖਾ ਜਿਹਾ ਮਹਿਸੂਸ ਹੋਵੇਗਾ। ਇਹ ਮਾਨਸਿਕ ਪਿੱਛੜਾਪਣ, ਹੋਰਾਂ ਖਿਲਾੜੀਆਂ ਅਤੇ ਸਧਾਰਨ ਲੋਕਾਂ ਦੀ 'ਪ੍ਰੇਰਣਾ' ਭੀ ਬਣ ਸਕਦਾ ਹੈ। ਲੜਕੀਆਂ ਲਈ ਇਹ ਵਧੇਰੇ ਘਾਤਕ ਹੈ। ਉਹ ਤਾਂ ਪਹਿਲਾਂ ਹੀ ਅਜਿਹੀਆਂ ਮਾਨਤਾਵਾਂ ਸਦਕਾ ਸਦੀਆਂ ਤੋਂ ਕੁਚਲੀਆਂ ਜਾ ਰਹੀਆਂ ਹਨ ਅਤੇ ਪ੍ਰਤਿਭਾਸ਼ਾਲੀ ਹੁੰਦੀਆਂ ਹੋਈਆਂ ਭੀ ਆਖਰ ਗ਼ੁਲਾਮ ਹੀ ਹੁੰਦੀਆਂ ਹਨ।

—(ਸਰਿਤਾ ਵਿਚੋਂ ਧੰਨਵਾਦ ਸਹਿਤ)

★★

## ਸੁਲਗਦੀਆਂ ਸੁਰਾਂ

ਮਾਨਸਾਂ :— "ਪੰਜਾਬ ਕਲਾ ਮੰਚ ਮਾਨਸਾ" ਸਰਜੀਤ ਗਾਮੀ) ਵਲੋਂ "ਲੋਕ ਸੰਗੀਤ ਮੰਡਲੀ ਬਠਿੰਡਾ" ਦੇ ਗਾਏ ਗੀਤਾਂ ਦੀ ਕੈਸਟ ਬੀਤੇ ਦਿਨ (22,2,87) ਨੂੰ) ਫਿਰਕਾਪ੍ਰਸਤੀ ਵਿਰੋਧੀ ਫਰੰਟ ਦੇ ਨਾਟਕ ਸਮਾਗਮ ਤੇ ਰਲੀਜ਼ ਕਿਤੀ ਗਈ।

ਇਸ ਸੁਲਗਦੀਆਂ ਸੁਰਾਂ ਨਾਂ ਦੀ ਕੈਸਟ ਵਿੱਚ ਜ਼ਿਆਦਾਤਰ ਗੀਤ ਫਿਰਕਾਪ੍ਰਸਤੀ ਵਿਰੋਧੀ ਹਨ।

ਇਹ ਕੈਸਟ "ਪੰਜਾਬ ਕਲਾ ਮੰਚ" ਅਤੇ "ਲੋਕ ਸੰਗੀਤ ਮੰਡਲੀ ਬਠਿੰਡਾ" ਤੋ ਪ੍ਰਾਪਤ ਕੀਤੀ ਜਾ ਸਕਦੀ ਹੈ।

ਪਤਾ :-

Kailash Kumar
KAILASH REPAIRING WORKS
RAILWAY ROAD
MANSA
15 15 05



# ਜੰਤਰ
# ਜੰਤਰ ਮੰਤਰ ਤੰਤਰ—ਭਾਗ ਤੀਜਾ
# ਤੰਤਰ

ਰਜਿੰਦਰ ਪਾਲ ਸਿੰਘ
ਪੰਜਾਬੀ ਯੂਨੀਵਰਸਿਟੀ 'ਪਟਿਆਲਾ'

'ਜੰਤਰ ਮੰਤਰ ਤੰਤਰ' ਲੇਖ ਲੜੀ ਦੇ ਪਹਿਲੇ ਦੋ ਲੇਖਾਂ ਵਿਚ ਅਸੀਂ ਜੰਤਰਾਂ ਅਤੇ ਮੰਤਰਾਂ ਬਾਰੇ ਜਾਣਕਾਰੀ ਦੇਣ ਦੀ ਕੋਸ਼ਸ਼ ਕੀਤੀ ਸੀ। ਹੁਣ ਅਸੀਂ ਇਸ ਲੇਖ ਲੜੀ ਦੇ ਤੀਜੇ ਅਤੇ ਆਖਰੀ ਲੇਖ ਵਿਚ ਤੰਤਰ ਸਬੰਧੀ ਜਾਣਕਾਰੀ ਦੇਣ ਦੀ ਕੋਸ਼ਿਸ਼ ਕਰਾਂਗੇ। ਅਸਲ ਵਿਚ ਜੰਤਰ ਮੰਤਰ ਤੰਤਰ ਦੇ ਨਾਂ ਹੀ ਇਕ ਦੂਜੇ ਨਾਲ ਮਿਲਦੇ ਜੁਲਦੇ ਨਹੀਂ ਸਗੋਂ ਇਨ੍ਹਾਂ ਪਿਛੇ ਕੰਮ ਕਰਦੇ ਸਿਧਾਂਤਾਂ ਅਤੇ ਵਿਸ਼ਵਾਸ਼ਾਂ ਦੀ ਸਾਂਝ ਹੈ। ਇਨ੍ਹਾਂ ਦਾ ਕਾਰਜ ਖੇਤਰ ਸਾਂਝਾ ਹੋਣ ਕਰਕੇ ਇਹ ਇਕ ਦੂਜੇ ਵਿਚ ਖਲਤ ਮਲਤ ਹੋਏ ਹੁੰਦੇ ਹਨ। ਪਰ ਫੇਰ ਵੀ ਜੰਤਰਾਂ ਅਤੇ ਮੰਤਰਾਂ ਨੂੰ ਤੰਤਰ ਵਿੱਦਿਆ ਦਾ ਇਕ ਅੰਗ ਹੀ ਸਮਝਿਆ ਜਾਂਦਾ ਹੈ। ਸੋ ਹੱਥਲੇ ਲੇਖ ਵਿਚ ਅਸੀਂ ਤੰਤਰਾਂ ਅਤੇ ਤੰਤਰ ਵਿੱਦਿਆ ਬਾਰੇ ਜਾਣਨ ਦੀ ਕੋਸ਼ਿਸ਼ਕਰਾਂਗੇ।

### ਪਰਿਭਾਸ਼ਾ :-

ਤੰਤਰ ਵਿਦਿਆ ਦਾ ਖੇਤਰ ਕੋਈ ਨਿਸ਼ਚਿਤ ਅਤੇ ਪ੍ਰੀਭਾਸ਼ਾਬੱਧ ਨਹੀਂ ਹੈ। ਇਸ ਦੀਆਂ ਜੜ੍ਹਾਂ ਮਨੁੱਖੀ ਵਿਕਾਸ ਦੇ ਜਾਦੂ ਚਿੰਤਨ ਕਾਲ ਵਿਚ ਮੰਨੀਆਂ ਜਾ ਸਕਦੀਆਂ ਹਨ। ਤਾਂਤਰਿਕ ਵਿੱਦਿਆ ਦੇ ਖੇਤਰ ਨੂੰ ਮੋਟੇ ਰੂਪ ਵਿਚ ਪ੍ਰੀਭਾਸ਼ਤ ਕਰਨ ਲਈ ਅਸੀਂ ਆਖ ਸਕਦੇ ਹਾਂ 'ਉਹ ਢੰਗ ਤਰੀਕੇ, ਸਮੱਗਰੀ, ਪੂਜਾ ਕ੍ਰਮ ਆਦਿ, ਜਿਨਾਂ ਦੁਆਰਾ ਗੈਬੀ ਸ਼ਕਤੀਆਂ ਤੋਂ ਪ੍ਰਾਥਨਾ ਦੀ ਥਾਂ ਅਦੇਸ਼ ਦੇ ਕੇ ਇੱਛਤ ਕੰਮ ਕਰਵਾਇਆ ਜਾਣਾ ਹੋਵੇ, ਦੀ ਵਿੱਦਿਆ ਨੂੰ ਤਾਂਤਰਿਕ ਵਿਦਿਆ ਆਖਦੇ ਹਨ। ਭਾਈ ਕਾਹਨ ਸਿੰਘ ਨਾਭਾ ਨੇ ਆਪਣੇ ਮਹਾਨ ਕੋਸ਼ ਵਿੱਚ ਤਾਂਤਰਿਕ ਵਿੱਦਿਆ ਬਾਰੇ ਇਉਂ ਲਿਖਿਆ ਹੈ 'ਜਿਸ ਵਿਚ ਜਾਦੂ, ਟੂਣੇ ਅਤੇ ਮੰਤਰਾਂ ਦੀ ਸ਼ਕਤਿ ਦਾ ਵਰਣਣ ਹੈ, ਅਰ ਸ਼ਕਤਿ ਦੀ ਉਪਾਸਨਾ ਪ੍ਰਧਾਨ ਹੈ।'

### ਤਾਂਤਰਿਕ ਪਰੰਪਰਾ

ਪੁਰਾਤਨ ਭਾਰਤੀ ਧਾਰਮਿਕ ਵਿਸ਼ਵਾਸ ਪਰੰਪਰਾ ਵਿੱਚ ਦੋ ਧਰਾਵਾਂ ਨਾਲੋਂ ਨਾਲ ਚਲਦੀਆਂ ਰਹੀਆਂ ਹਨ। ਇੱਕ ਧਾਰਾ ਵਿੱਚ ਬ੍ਰਹਮਾ ਜਾਂ ਪ੍ਰਮਾਤਮਾ ਬਾਰੇ ਦਾਰਸ਼ਨਿਕ ਵਿਚਾਰ ਹਨ। ਅਤੇ ਇਸ ਧਾਰਾ ਦੇ ਵਿਸਵਾਸ਼ੀਆਂ ਦਾ ਅੰਤਿਮ ਉਦੇਸ਼ ਆਤਮਾ ਦੇ ਪ੍ਰਮਾਤਮਾ ਨਾਲ ਅਖੌਤੀ ਅਭੇਦਤਾ (ਮੇਲ) ਵਿਚ ਛੁਪਿਆ ਹੋਇਆ ਹੈ। ਉਨ੍ਹਾਂ ਦੀ ਇੱਛਿਆ ਅਧਿਆਤਮਿਕ ਮੰਡਲ ਵਿਚ ਮੁਕਤੀ (ਮੋਕਸ਼) ਪ੍ਰਾਪਤ ਕਰਨ ਤੱਕ ਹੈ। ਦੂਸਰੀ ਧਾਰਾ 'ਪ੍ਰਮਾਤਮਾ' ਦੇ ਅਧੀਨ ਗੈਬੀ ਸ਼ਕਤੀਆਂ ਜਾਂ ਸੁਤੰਤਰ ਗੈਬੀ ਸ਼ਕਤੀਆਂ ਤੋਂ 'ਕੁਝ ਨਿਸ਼ਚਿਤ ਵਿਧੀਆਂ' ਰਾਹੀਂ ਆਦੇਸ਼ ਰੂਪ ਵਿੱਚ 'ਦੁਨਿਆਵੀ ਕੰਮ' ਕਰਾਉਣ ਲਈ ਹੋਂਦ ਵਿੱਚ ਆਈ ਸੀ। ਇਨ੍ਹਾਂ ਦੁਨਿਆਵੀ ਕੰਮਾਂ ਵਿਚ ਬਿਮਾਰੀ ਤੋਂ ਮੁਕਤ ਹੋਣਾ ਹੀ ਨਹੀਂ ਸਗੋਂ ਦੁਸ਼ਮਣ ਨੂੰ ਬਿਮਾਰੀ ਲਾਉਣਾ, ਹੁੰਦਾ ਨੁਕਸਾਨ ਰੋਕਣਾ, ਦੁਸ਼ਮਣ ਦਾ ਨੁਕਸਾਨ ਕਰਨਾ ਆਦਿ ਸਭ ਸ਼ਾਮਲ ਹਨ। ਪੰਜਾਬ ਵਿਚ ਤਾਂਤਰਿਕ ਮੱਤ ਦੀ ਪਰੰਪਰਾ ਵਿਚ ਭਾਰਤੀ ਅਵੈਦਿਕ ਪਰੰਪਰਾ ਦੇ ਨਾਲੋਂ ਨਾਲ ਇਸਲਾਮੀ ਸਭਿਆਚਾਰ ਦਾ ਵੀ ਅਸਰ ਹੈ।

### ਤਾਂਤਰਿਕ ਸਾਹਿਤ

ਪ੍ਰਚੀਨ ਭਾਰਤੀ ਸਾਹਿਤ ਵਿੱਚ ਤਾਂਤਰਿਕ 'ਵਿਦਿਆ' ਦੇ ਅਨੇਕ ਗ੍ਰੰਥ ਮਿਲਦੇ ਹਨ। ਇਨ੍ਹਾਂ ਗ੍ਰੰਥਾਂ ਵਿੱਚ ਤੰਤਰ ਵਿਦਿਆ ਦੇ ਵੱਖ-ਵੱਖ ਪਹਿਲੂਆਂ ਬਾਰੇ ਵਿਸਤ੍ਰਿਤ ਜਾਣਕਾਰੀ ਮਿਲਦੀ ਹੈ ਜਿਵੇਂ ਯੋਗ, ਬਲੀ ਆਦਿ ਵਿਚ ਕਾਰਜ ਕਰਨ ਦਾ ਕ੍ਰਮ, ਮੰਤਰ ਅਤੇ ਮੰਤਰਾਂ ਦੀ ਸਿੱਧੀ ਦੀ ਵਿਧੀ ਭਾਂਤ ਭਾਂਤ ਦੀਆਂ ਗੈਬੀ ਸ਼ਕਤੀਆਂ ਅਤੇ ਉਨ੍ਹਾਂ ਦਾ ਮੁੱਖ ਪ੍ਰੇਰਨਾ ਸ਼ਕਤੀ ਸ਼ਿਵ-ਸ਼ਕਤੀ ਨਾਲ ਸਬੰਧ ਆਦਿ ਹਨ।

ਅੱਜ ਕੱਲ ਵੀ ਕੁਝ ਚਿੱਠੇ-ਨੁਮਾ 'ਤਾਂਤਰਿਕ ਗ੍ਰੰਥ' ਮਿਲਦੇ ਹਨ ਜਿਵੇਂ 'ਨਕਸ਼ ਸੁਲੇਮਾਨੀ' 'ਦੱਖਣ ਦਾ ਜਾਦੂ' 'ਤਾਂਤ੍ਰਿਕ ਵਿੱਦਿਆ' 'ਸਿੱਧ ਤਾਂਤਰਿਕਾਂ ਆਦਿ।

## ਊਲਜਲੂਲ ਕਰਮਕਾਂਡ

ਇਨ੍ਹਾਂ ਪੁਸਤਕਾਂ ਵਿੱਚ ਊਲਜਲੂਲ ਕਿਸਮ ਦਾ ਕਰਮਕਾਂਡ ਕਰਨ ਨਾਲ ਕਿਸੇ ਇੱਛਤ ਫਲ ਦੀ ਪ੍ਰਾਪਤੀ ਦੱਸੀ ਹੁੰਦੀ ਹੈ। ਇਹ ਊਲਜਲੂਲ ਕਿਸਮ ਦਾ ਕਰਮਕਾਂਡ ਕਾਫੀ ਔਖਾ ਅਤੇ ਦਿਲਚਸਪ ਹੁੰਦਾ ਹੈ। ਜਿਵੇਂ ਇੱਕ ਤੰਤਰ ਪੁਸਤਕ ਵਿਚ ਇਸਤਰੀ ਨੂੰ ਵੱਸ ਕਰਨ ਲਈ ਇੱਕ ਵਸੀਕਰਣ ਮੰਤਰ ਦਾ ਮੱਸਿਆ ਦੀ ਰਾਤ ਨੂੰ ਸਮਸ਼ਾਨ ਲਾਗੇ ਪੂਰਬ ਵੱਲ ਮੂੰਹ ਕਰਕੇ, ਸੱਤ ਘੜਿਆਂ ਦੇ ਪਾਣੀ ਵਿਚ ਖਲੋਕੇ 10,000 ਵਾਰ ਪਾਠ ਕਰਨਾ ਦੱਸਿਆ ਗਿਆ ਹੈ। ਪਹਿਲਾਂ ਤਾਂ ਅਜਿਹਾ ਕਰਨਾ ਹੀ ਮੁਸ਼ਕਲ ਹੈ, ਪਰ ਜੇ ਕੋਈ ਅਜਿਹਾ ਕਰ ਵੀ ਲਵੇ ਤਾਂ ਤੁਸੀਂ ਆਪ ਜਾਣਦੇ ਹੋ ਇਸ ਨਾਲ ਕੀ ਹੋਵੇਗਾ। ਕੁਝ ਨਹੀਂ! ਪਰ ਸਾਧਕ ਸਮਝ ਲੈਂਦਾ ਹੈ ਕਿ ਮੇਰੀ ਸਾਧਨਾ ਵਿੱਚ ਕੋਈ ਤਰੁਟੀ ਰਹਿ ਗਈ ਹੋਵੇਗੀ ਪਰ ਅਸੀਂ ਦਾਅਵੇ ਨਾਲ ਆਖਦੇ ਹਾਂ ਕਿ ਜੇ ਪੂਰਨ ਵਿਧੀਗਤ ਰੂਪ ਵਿਚ ਤੰਤਰਿਕ ਕਰਮਕਾਂਡ ਕਰ ਵੀ ਲਏ ਜਾਣ ਤਾਂ ਵੀ ਇੱਛਤ ਫਲ ਨਹੀਂ ਮਿਲੇਗਾ। ਕਿਉਂਕਿ ਇਸਦਾ ਕੋਈ ਵਿਗਿਆਨਕ ਅਧਾਰ ਨਹੀਂ ਹੈ।

## ਸਿਵਿਆਂ ਦਾ ਪੁਠਾ ਪੈਣਾ : ਸਾਧਕ ਦਾ ਪਾਗਲ ਹੋਣਾ :—

ਸਮਸ਼ਾਨ, ਸਤ ਘੜਿਆ ਦਾ ਪਾਣੀ, ਗੁਪਤ ਜਿਹਾ ਮੰਤਰ, ਮੱਸਿਆ ਦੀ ਰਾਤ ਆਦਿ ਮਿਲਕੇ 'ਤਾਂਤਰਿਕ ਸਾਧਕ' ਦੇ ਮਨ ਵਿੱਚ ਰਹੱਸਮਈ ਵਾਤਾਵਰਣ ਉਤਪੰਨ ਕਰਦੇ ਹਨ। ਕਈ ਵਾਰ ਸਾਧਕ ਦੇ ਮਨ ਵਿਚ ਬੈਠੇ ਪੁਰਾਣੇ ਵਹਿਮਾਂ ਕਾਰਨ ਅਤੇ ਵਾਤਾਵਰਣ ਦੇ ਰਹੱਸਮਈ ਹੋਣ ਕਰਕੇ ਸਾਧਕ ਦਾ ਮਾਨਸਿਕ ਤਵਾਜਨ ਵਿਗੜ ਜਾਂਦਾ ਹੈ। ਭਾਵ ਸ਼ਿਕਾਰੀ ਆਪਣੇ ਹੀ ਜਾਲ ਵਿਚ ਫਸ ਜਾਂਦਾ ਹੈ ਤਾਂ ਇਸ ਨੂੰ ਕਈ ਲੋਕ 'ਸਿਵਿਆਂ ਦਾ ਪੁੱਠਾ ਪੈਣਾ' ਆਖਦੇ ਹਨ। ਅਜਿਹੇ 'ਪਾਗਲ ਸਾਧਕ' ਨੂੰ ਮਾਨਸਿਕ ਰੋਗੀ ਸਮਝਕੇ ਇਲਾਜ ਕਰਵਾਉਣਾ ਚਾਹੀਦਾ ਹੈ।

## ਭਰਮ ਉਤਪਤੀ :-

ਕਈ ਤਾਂਤਰਿਕ ਸਾਧਕ ਦਾਅਵਾ ਕਰਦੇ ਹਨ ਕਿ ਉਨ੍ਹਾਂ ਨੂੰ ਕਿਸੇ ਦੇਵਤੇ ਜਾਂ ਗੁਰੂ ਨੇ ਪ੍ਰਗਟ ਹੋ ਕੇ ਆਸ਼ੀਰਵਾਦ ਦਿਤਾ ਜਾਂ ਭੂਤਾਂ, ਚੁੜੇਲਾਂ, ਪਰੀਆਂ ਆਲੇ ਦੁਆਲੇ ਪ੍ਰਗਟ ਹੋ ਕੇ ਨੱਚੀਆਂ ਸਨ। ਸਾਨੂੰ ਇਹ ਸਭ ਕੁਝ ਝੂਠ ਜਾਪਦਾ ਹੈ। ਇਹ ਝੂਠ ਤਾਂ ਹੁੰਦਾ ਹੈ ਪਰ ਉਸ 'ਵਿਗੜੇ ਹੋਏ ਮਾਨਸਿਕ ਤਵਾਜਨ' ਵਾਲੇ ਸਾਧਕ ਨੂੰ ਸਭ ਕੁਝ ਠੀਕ ਜਾਪਦਾ ਹੈ। ਅਸਲ ਵਿਚ ਇਸ ਵਿਚ ਉਸਦਾ ਕੋਈ ਕਸੂਰ ਨਹੀਂ ਕਿਉਂਕਿ ਉਸਨੇ ਮਾਨਸਿਕ ਭਰਮ ਕਾਰਨ ਸਭ ਕੁਝ ਕਲਪਨਾ ਵਿੱਚ ਵੇਖਿਆ ਹੁੰਦਾ ਹੈ।

## ਜਾਦੂ ਚਿੰਤਨ ਦੇ ਸਿਧਾਂਤ :-

ਤੰਤਰ ਸਾਧਨਾ ਤੇ ਚਰਚਾ ਕਰਨ ਉਪਰੰਤ ਅਸੀਂ ਜਾਦੂ ਚਿੰਤਨ ਦੇ ਉਨ੍ਹਾਂ ਮੂਲ ਸਿਧਾਤਾਂ ਤੇ ਨਜ਼ਰ ਮਾਰ ਲਈਏ ਜਿਨ੍ਹਾਂ ਨੂੰ ਆਧਾਰ ਬਣਾਕੇ ਤੰਤਰ ਵਿਦਿਆ ਆਮ ਕਰਕੇ ਕੰਮ ਕਰਦੀ ਹੈ

1. (Like Produces Like) ਇਸਨੂੰ ਸਮਰੂਪਤਾ ਦਾ ਸਿਧਾਂਤ ਵੀ ਆਖਦੇ ਹਨ ਭਾਵ 'ਜਿਹੋ ਜਿਹਾ ਕਰੋਗੇ ਉਹੋ ਜਿਹਾ ਹੋਵੇਗਾ'। ਇਸਦੀ ਡਾ. ਵਣਜਾਰਾ ਬੇਦੀ ਨੇ ਇੱਕ ਖੂਬਸੂਰਤ ਉਦਾਹਰਣ ਪੇਸ਼ ਕੀਤੀ ਹੈ ਕਿ ਬਹੁਤ ਸਾਰੇ ਆਦਿ ਵਾਸੀ ਕਬੀਲਿਆ ਵਿਚ ਜਦੋਂ ਮੀਂਹ ਦੀ ਲੋੜ ਹੋਵੇ ਤਾਂ ਆਦਮੀ ਡੱਡੂ ਬਣਕੇ ਟਰੈਂ ਟਰੈਂ ਦੀਆਂ ਅਵਾਜ਼ਾਂ ਕੱਢਦੇ ਹਨ ਕਿਉਂਕਿ ਉਨ੍ਹਾਂ ਦੀ ਸੋਚਣ ਸ਼ਕਤੀ ਨੇ ਕਾਰਜ-ਕਾਰਨ ਸੰਬੰਧਾਂ ਤੇ ਸੋਚਦਿਆਂ ਸਿੱਟਾ ਕੱਢਿਆ ਕਿ ਜਦੋਂ ਡਡੂ ਬੋਲਦੇ ਹਨ ਤਾਂ ਮੀਂਹ ਪੈਂਦਾ ਹੈ। ਸੋ ਜੇ ਮਨੁੱਖ ਵੀ ਡੱਡੂ ਵਾਂਗ ਟਰੈਂ ਟਰੈਂ ਕਰੇ ਤਾਂ ਮੀਂਹ ਪਵੇਗਾ। 'ਕਾਲੇ ਇਲਮ' ਵਾਲੇ ਇਸ ਸਿਧਾਂਤ ਦੀ ਕਈ ਰੂਪਾਂ ਵਿਚ ਵਰਤੋਂ ਕਰਦੇ ਹਨ ਜਿਵੇਂ ਜੇ ਦੁਸ਼ਮਣ ਦਾ ਆਟੇ ਦਾ ਪੁਤਲਾ ਬਣਾਕੇ [illegible] ਮਾਰੀਆਂ ਜਾਣ ਤਾਂ ਪੀੜ ਉਸ ਦੁਸ਼ਮਣ ਨੂੰ ਪਹੁੰਚਣੀ ਮੰਨੀ ਜਾਂਦੀ ਹੈ। ਇਸੇ ਪ੍ਰਕਾਰ ਦੇ ਹੋਰ ਫਜ਼ੂਲ ਕਿਸਮ ਦੇ ਕਰਮਕਾਂਡਾ ਨਾਲ ਤੰਤਰ ਵਿਦਿਆ ਭਰੀ ਪਈ ਹੈ।

## ਲਾਗਵੇਂ ਜਾਦੂ ਦਾ ਸਿਧਾਂਤ :-

ਇਸ ਸਿਧਾਂਤ ਅਨੁਸਾਰ ਕਿਸੇ 'ਵਸਤ' ਦਾ ਹਿੱਸਾ ਜਾਂ ਕਿਸੇ 'ਵਸਤ' ਨਾਲ ਲੱਗੀ 'ਵਸਤ' ਵਿੱਚ 'ਮੂਲ ਵਸਤ'



ਦਾ ਅਸਰ ਰਹਿੰਦਾ ਹੈ। ਇਸੇ ਸਿਧਾਂਤ ਤੇ ਚਲਦਿਆਂ ਤੰਤਰ ਵਿਦਿਆ ਵਾਲੇ ਦੁਸ਼ਮਣ ਦੇ 'ਸਿਰ ਦੇ ਵਾਲ' 'ਨਹੁੰਆਂ ਆਦਿ ਨੂੰ ਮੰਤਰ ਪੜਦਿਆ ਜਾਲ ਦਿੰਦੇ ਹਨ। ਉਨਾਂ ਨੂੰ ਵਿਸ਼ਵਾਸ ਹੈ ਕਿ ਇੰਝ ਕਰਨ ਨਾਲ ਦੁਸ਼ਮਣ ਨੂੰ ਨੁਕਸਾਨ ਪਹੁੰਚੇਗਾ। ਇਸੇ ਸਿਧਾਂਤ ਦੀ ਇੱਕ ਹੋਰ ਮਿਸਾਲ ਸਾਡੇ ਪਿੰਡਾਂ ਵਿੱਚ ਨਜ਼ਰ ਤੋਂ ਬਚਣ ਲਈ 'ਪੈਰਾਂ ਦੀ ਮਿੱਟੀ' ਚੁੱਕਣੀ ਹੈ। ਇਸੇ ਅਧੀਨ ਧਾਰਮਿਕ ਅਸਥਾਨਾਂ ਤੇ ਮੁੱਠੀਆਂ ਭਰੀਆਂ ਜਾਂਦੀਆਂ ਹਨ। ਛੋਟੇ ਬੱਚਿਆਂ ਦੇ ਗਲ ਵਿੱਚ 'ਸ਼ੇਰ ਦੀ ਨਹੁੰਦਰ' ਪਾਈ ਜਾਂਦੀ ਹੈ ਕਿ ਸ਼ੇਰ ਦੀ ਤਾਕਤ ਨਹੁੰਦਰ ਰਾਤੀਂ ਬੱਚੇ ਵਿੱਚ ਆ ਜਾਵੇਗੀ। ਇਸ ਪ੍ਰਕਾਰ ਸਮੁੱਚੀ ਤੰਤਰ ਵਿਦਿਆ ਜਾਦੂ ਚਿੰਤਨ ਦੇ ਕੁਝ ਗਲਤ ਸਿਧਾਤਾਂ ਉਪਰ ਉਸਰੀ ਹੋਈ ਹੈ ਜਿਨ੍ਹਾਂ ਦੀ ਸਾਡੀ ਅਧੁਨਿਕ ਜਿੰਦਗੀ ਵਿੱਚ ਕੋਈ ਸਾਰਥਿਕਤਾ ਨਹੀਂ ਹੈ।

## ਸਿੱਟ : ਇੱਕ ਮਿੱਥ :-

ਪੰਜਾਬ ਵਿੱਚ ਵਿਸ਼ਵਾਸ ਹੈ ਕਿ ਤਾਂਤਰਿਕ ਵਿੱਦਿਆ ਦਾ ਜਾਣਕਾਰ ਆਪਣੇ ਦੁਸਮਣ ਤੇ 'ਸਿੱਟ ਸੁੱਟਕੇ' ਮਾਰ ਸਕਦਾ ਹੈ ਸਿੱਟ-ਇੱਕ ਅਜਿਹੀ ਤੌੜੀ (ਘੜਾ) ਕਲਪੀ ਗਈ ਹੈ, ਜਿਸ ਵਿਚ ਲਟਾਲਟ ਅੱਗ ਬਲਦੀ ਹੈ ਅਤੇ ਇਹ ਹਵਾ ਵਿਚ ਉਡਦੀ ਹੈ। ਨਿਸ਼ਚਿਤ ਬੰਦੇ ਉਪਰ ਡਿਗਕੇ ਉਸਨੂੰ ਮਾਰ ਦਿੰਦੀ ਹੈ। ਇਹ ਸਿੱਟ ਤਾਂਤਰਿਕ ਵਿਦਿਆ ਦੇ ਜਾਣਕਾਰ ਦੇ ਕਬੂ ਵਿਚ ਸਮਝੀ ਜਾਂਦੀ ਹੈ। ਭਾਵੇਂ ਕਿਸੇ ਪਿੰਡ ਵਿੱਚ 'ਸਿੱਟ' ਨਾਲ ਮਰਨ ਦੇ ਕੋਈ ਤੱਥ ਨਹੀਂ ਮਿਲਦੇ, ਪਰ ਪਿੰਡਾਂ ਵਿਚ ਇਹ ਵਿਸਵਾਸ਼ ਕਾਫੀ ਪ੍ਰਚਲਿਤ ਹੈ। ਹਾਂ ਇਉਂ ਹੋ ਸਕਦਾ ਹੈ ਕਿ ਰਾਤ ਨੂੰ ਦੂਰ ਕਿਸੇ ਨੇ ਬਿਜਲੀ ਚਮਕਦੀ, ਅੱਗ ਬਲਦੀ ਜਾਂ ਉਚੇ ਥਾਂ (ਦਰਖਤਾਂ ਵਗੈਰਾ) ਤੇ ਪ੍ਰਕਾਸ਼ ਦਾ ਸ੍ਰੋਤ ਮੇਹਲਦਾ ਦੇਖਿਆ ਹੋਵੇ, ਉਸੇ ਦਿਨ ਕਿਸੇ ਵਿਅਕਤੀ ਦੀ ਅਪ੍ਰਤੱਖ ਕਾਰਨਾ ਕਰਕੇ ਜਿਵੇਂ ਬਿਜਲੀ ਡਿੱਗਣ ਜਾਂ ਸੱਪ ਕੱਟਣ ਨਾਲ ਮੌਤ ਹੋ ਗਈ ਹੋਵੇ। ਇਸ ਪ੍ਰਕਾਰ ਆਰਭੰਕ ਸਮੇਂ ਵਿਚ 'ਸਿੱਟ' ਦਾ ਭਰਮ ਹੋਂਦ ਵਿੱਚ ਆਇਆ ਹੋਵੇਗਾ। ਸਿੱਟ ਵਰਗੀਆਂ ਘਟਨਾਵਾਂ ਨੂੰ ਸਮਝਣ ਲਈ 'ਤੇ ਦੇਵ ਪੁਰਸ਼ ਹਾਰ ਗਏ', ਦੀ 'ਓਲੂਮਾਦੂ ਦਾ ਲਾਟਾਂ ਵਾਲਾ ਜੰਗਲ ਨਾਂ ਦੀ ਕਹਾਣੀ ਨੂੰ ਵਾਚਿਆ ਜਾ ਸਕਦਾ ਹੈ। ਇਥੇ ਅਸੀਂ ਇਕ ਹੋਰ ਸਪਸ਼ਟੀ ਕਰਨ ਦੇ ਦੇਣਾ ਯੋਗ ਸਮਝਦੇ ਹਾਂ ਕੁਝ ਅਖੌਤੀ ਵਿਗਿਆਨੀ ਅਧੁਨਿਕ ਵਿਗਿਆਨ ਦੀ ਲੱਭਤਾਂ ਨੂੰ ਜਿਵੇ ਲੇਜਰ-ਰੇ, ਰਾਕਟ, ਮਿਜ਼ਾਈਲਾਂ ਆਦਿ ਦੀਆਂ ਉਦਾਹਰਣ ਵੱਜੋਂ ਵਰਤਕੇ ਆਖਦੇ ਹਨ ਕਿ ਪੁਰਾਣੇ ਸਮੇ ਵਿਚ ਵੀ ਵਿਗਿਆਨ ਚੋਟੀ ਤੇ ਸੀ। ਅਤੇ ਇਹ 'ਸਿੱਟ' ਇਹਨਾਂ ਚੀਜ਼ਾਂ ਦਾ ਪੁਰਾਤਨ ਰੂਪ ਸੀ। ਪਰ ਇਹਨਾਂ ਬੇਸਿਰ ਪੈਰ ਗੱਲਾਂ ਵਿੱਚ ਕੋਈ ਸਚਾਈ ਨਹੀਂ।

ਅੰਤ ਵਿੱਚ ਅਸੀਂ ਪੰਜਾਬ ਦੀ ਸਮੁੱਚੀ ਲੋਕਾਈ ਨੂੰ ਅਪੀਲ ਕਰਦੇ ਹਾਂ ਕਿ 'ਤੰਤਰ ਵਿਦਿਆ' ਕੋਈ ਵਿਦਿਆ ਨਹੀਂ ਹੈ, ਜਿਵੇਂ ਕਿ ਹੁਣ ਤੁਸੀਂ ਇਸ ਬਾਰੇ ਜਾਣ ਹੀ ਗਏ ਹੋਵੋਗੇ। ਇਸ ਲਈ ਇਸ ਦੇ ਵਿਭਿੰਨ ਕਰਮਕਾਂਡ ਜਿਵੇ ਸਿਵੇ ਜਗਾਉਣਾ, ਸਿੱਟ ਸੁੱਟਣੀ, ਵੱਸ ਕਰਨ, ਚੌਰਾਹਿਆ ਵਿਚ ਟੂਣੇ ਕਰਨ ਆਦਿ ਵਿਚ ਕੋਈ ਤਰਕ ਨਹੀਂ ਹੈ। ਜੇ ਤੁਹਾਡਾ ਕੋਈ ਗੁਆਂਢੀ ਜਾਂ ਸ਼ਰੀਕ ਭੁਲਿਆ ਭਟਕਿਆ ਤੁਹਾਡੇ ਵਿਰੁਧ ਕਿਸੇ 'ਤੰਤਰ ਵਿਦਿਆ' ਦੇ ਮਾਹਰ ਤੋਂ ਕੁਝ ਕਰਵਾਉਂਦਾ ਵੀ ਹੈ ਤਾਂ ਵੈਸੇ ਤਾਂ ਭਾਵੇ ਕਿਸੇ ਬਾਰੇ ਮਾੜੀ ਭਾਵਨਾ ਰਖਣੀ ਵੀ ਮਾੜੀ ਗੱਲ ਹੈ, ਪਰ ਇਸ 'ਤੰਤਰ ਵਿਦਿਆ ਤੋਂ ਨਿਸਚਿੰਤ ਰਹੋ ਇਹ ਕੁਝ ਨਹੀਂ ਵਿਗਾੜ ਸਕੇਗੀ।



## ਨੋਟ :

1 ਅੰਕ ਨੰਬਰ ਛੇ ਵਿਚ 'ਜੰਤਰ ਮੰਤਰ ਤੰਤਰ-ਭਾਗ ਦੂਜਾ ਦੇ ਪੰਨਾ 16 ਤੇ ਮਰਕਿਊਰਿਕ ਕਲੋਰਾਈਡ ਦੀ ਥਾਂ ਅਮੋਨੀਅਮ ਕਲੋਰਾਈਡ ਛੱਪ ਗਿਆ। ਸੋਧ ਕਰ ਲਈ ਜਾਵੇ

2 ਜੇ ਕੋਈ ਵਿਦਵਾਨ ਇਸ ਵਿਸ਼ੇ ਤੇ ਹੋਰ ਰੋਸ਼ਨੀ ਪਾ ਸਕਦਾ ਹੋਵੇ ਤਾਂ 'ਵਿਗਿਆਨਕ ਵਿਚਾਰ' ਦੇ ਪੰਨੇ ਹਾਜ਼ਰ ਹਨ।

# ਸ਼ਿਵ ਦਾ ਭੂਤ

ਡਾ: ਇੰਦਰਪਾਲ ਸਿੰਘ ਸੇਖੋਂ
ਪਟਿਆਲਾ

ਇੱਕ ਦਿਨ ਪਹਿਲਾਂ ਮੈਂ ਵਿਦਿਆਰਥੀਆਂ ਨੂੰ ਪੜ੍ਹਾਉਂਦੇ ਸਮੇਂ ਧਾਰਮਿਕ ਅੰਧ-ਵਿਸ਼ਵਾਸਾਂ ਦੇ ਵਿਰੁੱਧ ਇੱਕ ਲੰਮਾ ਲੈਕਚਰ ਦਿੱਤਾ ਸੀ। ਮੇਰੀ ਇੱਕ ਵਿਦਿਆਰਥਣ ਕੁੱਤੀ ਨੂੰ ਇਹ ਗੱਲਾਂ ਚੰਗੀਆਂ ਨਹੀਂ ਲੱਗੀਆਂ ਸਨ। ਉਹ ਮੇਰੇ ਕੋਲ ਗਲਤ ਸਿੱਧ ਕਰਨ ਲਈ ਆਈ ਤੇ ਕਹਿਣ ਲੱਗੀ ਮੇਰੇ ਇੱਕ ਨੇੜੇ ਦੀ ਰਿਸ਼ਤੇਦਾਰੀ ਵਿੱਚ ਇੱਕ ਔਰਤ ਭਜਨੀ ਨੂੰ ਵੀਹ ਕੁ ਸਾਲਾਂ ਤੋਂ ਭੂਤ ਚਿੰਬੜਿਆ ਹੋਇਆ ਹੈ। ਵੱਡੇ ਵੱਡੇ ਸਿਆਣੇ ਤੇ ਡਾਕਟਰ ਉਸ ਨੂੰ ਠੀਕ ਨਹੀਂ ਕਰ ਸਕੇ। ਤੁਸੀਂ ਕਹਿੰਦੇ ਹੋ ਕਿ ਭੂਤ-ਪ੍ਰੇਤ ਆਦਿ ਸਭ ਬਿਮਾਰੀਆਂ ਜਾਂ ਫਿਰ ਸ਼ੈਤਾਨੀਆਂ ਹਨ ! ਕੁੱਤੀ ਨੇ ਆਪਣੀ ਸਮਝ ਅਨੁਸਾਰ ਮੇਰੇ ਲਈ ਔਖਾ ਤੇ ਠੋਸ ਸਵਾਲ ਰੱਖਿਆ ਤੇ ਤਣ ਕੇ ਖੜ੍ਹੀ ਹੋ ਗਈ ਅਤੇ ਮੇਰੇ ਵਲੋਂ ਜਵਾਬ ਦੀ ਉਡੀਕ ਕਰਨ ਲੱਗੀ। ਮੈਂ ਉਸ ਨੂੰ ਜਵਾਬ ਤੋਂ ਪਹਿਲਾਂ ਉਸ ਔਰਤ ਅਤੇ ਉਸ ਦੇ ਭੂਤ ਬਾਰੇ ਵਿਸਥਾਰ ਨਾਲ ਦੱਸਣ ਲਈ ਕਿਹਾ ; ਉਸ ਨੇ ਜੋ ਕੁਝ ਦੱਸਿਆ ਉਹ ਕਾਫੀ ਵਧਾਇਆ ਚੜ੍ਹਾਇਆ ਜਾਪਦਾ ਸੀ। ਫਿਰ ਉਸ ਦੇ ਰੋਗ ਠੀਕ ਹੋ ਬਾਰੇ ਅੰਦਾਜ਼ਾ ਸਹਿਜੇ ਹੀ ਲਾ ਲਿਆ। ਮੈਂ ਉਸ ਨੂੰ ਆਪਣੇ ਕਲੀਨਿਕ-129, ਮੇਹਰ ਸਿੰਘ ਕਲੋਨੀ ਵਿੱਚ ਲਿਆਉਣ ਲਈ ਕਿਹਾ ; ਜਿਸ ਲਈ ਉਹ ਸਹਿਮਤ ਹੋ ਗਈ।

## ਹਾਲਤ :-

21 ਜਨਵਰੀ 1984 ਨੂੰ ਕੁੱਤੀ ਭਜਨੀ ਤੇ ਉਸ ਦੀ ਬੇਟੀ ਗੀਤਾ ਨੂੰ ਕਲੀਨਿਕ ਵਿੱਚ ਲੈ ਕੇ ਆ ਗਈ। ਗੀਤਾ ਉਸ ਨੂੰ ਮਰੀਜ਼ਾਂ ਦੀ ਲਾਈਨ ਵਿੱਚ ਲੈ ਕੇ ਬੈਠ ਗਈ। ਭਜਨੀ ਕੁਝ ਦੇਰ ਬਾਅਦ ਇਉਂ ਗੱਲਾਂ ਕਰਨ ਲਗ ਪਈ ਜਿਸ ਤਰਾਂ ਕੋਈ ਉਸਦੇ ਸਾਹਮਣੇ ਖੜ੍ਹਾ ਦਿਖਾਈ ਦੇ ਰਿਹਾ ਹੋਵੇ। ਬਾਕੀ ਮਰੀਜ਼ਾਂ ਦਾ ਧਿਆਨ ਉਸ ਵੱਲ ਹੋ ਗਿਆ। ਉਨ੍ਹਾਂ ਵਿਚੋਂ ਕਈ ਡਰ ਨਾਲ ਬੇਚੈਨ ਹੋ ਰਹੇ ਸਨ। ਮੈਂ ਬਾਕੀ ਮਰੀਜ਼ਾਂ ਦੀ ਸੁਵਿਧਾ ਨੂੰ ਧਿਆਨ ਵਿੱਚ ਰਖਦਿਆਂ ਉਸ ਨੂੰ ਨਾਲ ਵਾਲੇ ਕਮਰੇ ਵਿੱਚ ਭੇਜ ਦਿੱਤਾ ਅਤੇ ਬੈਠੇ ਮਰੀਜ਼ਾਂ ਨੂੰ ਦਵਾਈ ਦੇਣ ਵਿੱਚ ਰੁੱਝ ਗਿਆ।

ਭਜਨੀ ਜੁੱਤੀਆਂ ਸਮੇਤ ਸੋਫੇ ਚੌਕੜੀ ਮਾਰਕੇ ਬੈਠ ਗਈ ਤੇ ਬੋਲਣ ਲੱਗ ਪਈ, "ਏ ਬਿਹਾਰੀ ਤੂੰ ਐਥੇ ਕੀ ਕਰਨ ਆਇਐਂ,

ਤੇਰੀ ਤਾਂ ਗਤੀ ਕਰਤੀ ਤੀ.. ਤੈਨੂੰ ਚੈਨ ਨਹੀਂ ਆਉਂਦੀ . ? ਕੁਝ ਬੇਤੁਕੇ ਜਿਹੇ ਸ਼ਬਦ ਮੂੰਹੋਂ ਬੁੜ ਬੁੜਾਉਣ ਲੱਗੀ ਜਿਸ ਦੀ ਕੋਈ ਸਮਝ ਨਹੀਂ ਲੱਗ ਰਹੀ ਸੀ ਕਿ ਕੀ ਬੋਲ ਰਹੀ ਹੈ।

ਉਸਨੇ ਕੰਨ ਤੇ ਟੰਗੀ ਹੋਈ ਮੋਮਬਤੀ ਲਾਹ ਕੇ ਜਗਾ ਲਈ। (ਇੱਕ ਮੋਮਬੱਤੀ ਹਮੇਸ਼ਾ ਅਪਣੇ ਕੋਲ ਰਖਦੀ ਸੀ)

"ਆ ਮੇਰੇ ਕੋਲ ਆ...ਆਜਾ . ਆਜਾ...ਆਜਾ ਮੇਰੇ ਕੋਲ...ਤੈਨੂੰ ਕੁੱਝ ਨਹੀਂ ਕਹਿੰਦੀ... (ਖਿੜਕੀ ਵੱਲ ਹੱਥ ਮਾਰ ਰਹੀ ਸੀ ਜਿਵੇਂ ਉਸ ਨੂੰ ਬੁਲਾ ਰਹੀ ਹੋਵੇ, ਫਿਰ ਇੱਕ ਦਮ ਮੋਮਬੱਤੀ ਖਿੜਕੀ ਵੱਲ ਕੀਤੀ 'ਬਿਹਾਰੀ ਨੂੰ ਜਲਾਉਣ' ਲਈ) "ਹੁਣ ਕਿਉਂ ਚੀਕਾਂ ਮਾਰਦੈਂ ਪੁੱਤ... ਪੁੱਤ...ਉੱਚੀ ਉਚੀ ਹੱਸ ਪਈ। ਮੇਰੇ ਸਮੇਤ ਸਾਰੇ ਮਰੀਜ਼ਾਂ ਨੇ ਸੁਣਿਆਂ ਉਸ ਦਾ ਅੱਖੜ ਜਿਹਾ ਹਾਸਾ। ਕੁੱਤੀ ਨੇ ਉਸ ਨੂੰ ਟਿਕਾਉਣ ਦਾ ਬਹੁਤ ਯਤਨ ਕੀਤਾ ਪਰ ਸਫਲ ਨਾ ਹੋ ਸਕੀ।

ਮੇਰੀ ਪਤਨੀ ਜਾਲੀ ਲੱਗੇ ਦਰਵਾਜ਼ੇ ਰਾਹੀਂ ਸਭ ਕੁਝ ਵੇਖ ਰਹੀ ਸੀ, ਉਹ ਡਰ ਜਿਹੀ ਗਈ ਤੇ ਮੇਰੇ ਕੋਲ ਆ ਕੇ ਕਹਿਣ ਲੱਗੀ "ਕੀ ਲੋੜ ਸੀ ਅਜਿਹੀ ਬੁੜੀ ਨੂੰ ਇਥੇ ਬੁਲਾਉਣ ਦੀ"

ਮੈਂ ਕਿਹਾ, "ਤੂੰ ਵੀ ਉਸ ਦੇ ਭੂਤ ਨੂੰ ਤਾਂ ਨਹੀਂ ਵੇਖ ਲਿਆ। ਕੋਈ ਗੱਲ ਨਹੀਂ ਬਾਕੀ ਮਰੀਜ਼ਾਂ ਦੀ ਤਰ੍ਹਾਂ ਇਹ ਵੀ ਮਰੀਜ਼ ਹੈ, ਡਰਨ ਦੀ ਕੋਈ ਲੋੜ ਨਹੀਂ। ਉਸ ਨੂੰ ਚਾਹ ਦੇ ਦਿਓ ਟਿਕ ਜਾਵੇਗੀ। ਦੋ ਤਿੰਨ ਮਰੀਜ਼ ਬਾਕੀ ਹਨ ਉਸ ਤੋਂ ਬਾਅਦ ਉਸ ਨੂੰ ਬੁਲਾਉਂਦਾ ਹਾਂ। ਪਤਨੀ ਦੇ ਚਿਹਰੇ ਵੱਲ ਵੇਖਿਆ, ਚਿੰਨ ਡਰ ਦੇ ਦਿਨ ਦਿਖਾਈ ਦੇ ਰਹੇ ਸਨ।

ਮੈਂ ਗੀਤਾ ਨੂੰ ਆਪਣੇ ਕੋਲ ਸਦਿਆ ਅਤੇ ਉਸ ਬਾਰੇ ਪੁੱਛਿਆ। ਗੀਤਾ ਨੇ ਦੱਸਿਆ ਕਿ ਬਹੁਤ ਵਾਰੀ ਬੇਬੇ ਅਗਾਊਂ ਹੋਣ ਵਾਲੀਆਂ ਗੱਲਾਂ ਨੂੰ ਵੀ ਦੱਸ ਦਿੰਦੀ ਹੈ। ਜਿਸ (ਬਿਹਾਰੀ) ਨਾਲ ਉਹ ਗੱਲਾਂ ਕਰ ਰਹੀ ਸੀ ਉਸ ਨੂੰ ਮਰਿਆ ਛੇ ਸਾਲ ਹੋ ਚੁੱਕੇ ਹਨ। ਬਿਹਾਰੀ ਸਾਡੇ ਨੇੜੇ ਹੀ



ਰਹਿੰਦਾ ਸੀ। ਉਸ ਦੇ ਮਰਨ ਤੋਂ ਪਹਿਲਾਂ ਹੀ ਬੇਬੇ ਨੇ ਦੱਸ ਦਿੱਤਾ ਸੀ ਕਿ ਤੂੰ ਮਰੇਗਾ।

(ਗੀਤਾ ਦੀਆਂ ਦੱਸੀਆਂ ਇਸ ਤੋਂ ਇਲਾਵਾਂ ਹੋਰ ਕਈ ਸਨਸਨੀ ਖੇਜ਼ ਗੱਲਾਂ ਸੁਣ ਕੇ ਹਾਸਾ ਆ ਗਿਆ ਜੋ ਕਿ ਸਪਸ਼ਟ ਰੂਪ ਵਿੱਚ ਵਧਾਈਆਂ ਹੋਈਆਂ ਸਨ)

## ਘਰੇਲੂ ਪਿਛੋਖੜ :-

ਗੀਤਾਂ ਦੇ ਦਸਣ ਅਨੁਸਾਰ ਘਰ ਵਿੱਚ ਅੱਜ ਤੋਂ 20 ਸਾਲ ਪਹਿਲਾਂ ਪੰਜ ਜੀਅ ਸਨ। ਪਤੀ ਪਤਨੀ ਤੋਂ ਇਲਾਵਾ ਦੋ ਮੁੰਡੇ ਇੱਕ ਕੁੜੀ। ਭਜਨੀ ਦੇ ਪਤੀ ਦੀ ਮੌਤ ਤੋਂ ਕੁਝ ਸਾਲ ਬਾਅਦ 'ਭੂਤ' ਚਿੰਬੜਨਾ ਸ਼ੁਰੂ ਹੋ ਗਿਆ। ਵੀਹਾਂ ਸਾਲਾਂ ਤੋਂ ਅਜਿਹੀਆਂ ਹਰਕਤਾਂ ਕਰਦੀ ਆ ਰਹੀ ਹੈ। ਕਦੇ ਚੰਗੀ ਤਰ੍ਹਾਂ ਸੁੱਤੀ ਨਹੀਂ। ਰੋਟੀ ਕਈ ਕਈ ਦਿਨ ਖਾਂਦੀ ਨਹੀਂ ਦੇਖੀ। ਕਈ ਵਾਰੀ ਏਨੀ ਖਾ ਜਾਂਦੀ ਹੈ ਕਿ ਦੇਖਣ ਵਾਲਾ ਹੈਰਾਨ ਰਹਿ ਜਾਂਦੇ ਹੈ । ਰਾਤ ਨੂੰ ਉੱਠ ਕੇ ਝਾੜੂ ਦੇਣ ਲੱਗ ਜਾਂਦੀ ਹੈ। ਜੇ ਪੁੱਛੋਂ ਮਾਤਾ ਜੀ ਕੀ ਕਰਦੇ ਹੋ ? ਜਵਾਬ ਹੁੰਦਾ ਹੈ-ਮੈਨੂੰ ਮਾਰਨ ਆਏ ਤੀ, ਜੈ ਖਾਣੇ ਆਪੇ ਮਰਗੇ ਉਨ੍ਹਾਂ ਦੀਆਂ ਲਾਸ਼ਾਂ ਕੱਠੀਆਂ ਕਰਦੀ ਆਂ।

"ਕੌਣ ਆਏ ਤੀ ..ਮਾਰਨ ?"

ਜੈ ਖਾਣਾ ਸ਼ਿਵ ਜੀ ਤੇ ਉਹਦੀ ਸੈਨਾ, ਹੋਰ ਕੌਣ ?

## ਸਿਆਣਿਆਂ ਤੋਂ ਇਲਾਜ

ਜਦੋਂ ਤੋਂ ਇਹ ਘਟਨਾਵਾਂ ਹੋਣੀਆਂ ਸ਼ੁਰੂ ਹੋਈਆਂ ਸਨ। ਉਦੋਂ ਸਭ ਨੇ ਆਲੇ ਦੁਆਲੇ ਨੇ ਆਪੋ ਆਪਣੇ ਹਿਸਾਬ ਨਾਲ ਕੁਝ ਕਾਰਨ ਦੱਸੇ। ਕਿਸੇ ਨੇ ਕਿਹਾ ਕਿ ਭਜਨੀ ਸ਼ਾਮ ਵੇਲੇ ਕੱਚਾ ਦੁੱਧ ਪੀ ਕੇ ਕਿਸੇ ਟੂਣੇ ਤੋਂ ਲੰਘ ਗਈ ਤੀ। ਕਿਸੇ ਨੇ ਦੱਸਿਆ ਕਿ ਸ਼ਹੀਦਾਂ ਦੀ ਮੜ੍ਹੀ ਉਪਰ ਜੁੱਤੀ ਲੈ ਕੇ ਚੜ੍ਹ ਗਈ ਸੀ। ਕੋਈ ਕਹਿੰਦਾ ਕਿ ਭਜਨੀ ਨੇ ਪਤੀ ਦੀ ਗਤੀ ਨੀ ਕਰਾਈ। ਬੱਸ ਗੱਲ ਕੀ ਜਿੰਨੇ ਮੂੰਹ ਉਨੀਆਂ ਗੱਲਾਂ।

ਸਭ ਤੋਂ ਪਹਿਲਾਂ ਇਕ ਸਿਆਣੇ ਨੂੰ ਸੱਦਿਆ। ਉਸ ਨੇ ਆ ਕੇ ਪਾਠ ਪੂਜਾ ਕੀਤੀ। ਇਕ ਠੂਠੀ ਉਲਟੀ ਕੀਤੀ ਉਸ ਉਤੇ ਕੌਡੀਆਂ ਰੱਖੀਆਂ । ਗੰਗਾ ਜਲ ਪਾਇਆ, ਕੌਡੀਆਂ ਫਿਸਲ ਗਈਆਂ।

ਸਾਰੇ ਦੇਖਣ ਵਾਲੇ ਹੈਰਾਨ ਹੋ ਗਏ। ਸਿਆਣੇ ਨੇ ਦੱਸਿਆ ਕਿ ਭੂਤ ਨੇ ਛੱਡਣ ਦਾ ਮਨ ਬਣਾ ਲਿਆ ਹੈ ਇਹ ਲੱਛਣ ਉਸ ਦੀ ਸਹਿਮਤੀ ਦੀ ਨਿਸ਼ਾਨੀ ਹੈ । ਓਹ ਮੰਤਰ ਪੜ੍ਹਨ ਦੇ ਬਦਲੇ 2 ਸੂਟ ਤੇ 1600/- ਰੁਪਏ ਲੈ ਕੇ ਚਲਦਾ ਬਣਿਆ। ਕੁਝ ਸਮੇਂ ਬਾਅਦ ਘਟਨਾਵਾਂ ਫਿਰ ਉਸੇ ਤਰ੍ਹਾਂ ਹੀ ਹੋਣ ਲੱਗੀਆਂ ਪਈਆਂ।

ਇਕ ਸਿਆਣੇ ਨੇ ਤਬੀਤ ਸਾਰੇ ਦਰਵਾਜ਼ਿਆਂ ਚ ਗੱਡਵਾ ਦਿਤੇ ਤਾਂ ਕਿ ਉਸ ਦਾ ਬੰਨਿਆ ਭੂਤ ਫਿਰ ਘਰ ਅੰਦਰ ਦਾਖਲ ਨਾ ਹੋ ਸਕੇ। ਪਰ ਇਸ ਨਾਲ ਵੀ ਕੋਈ ਫਰਕ ਨਾ ਪਿਆ।

ਕਿਸੇ ਨੇ ਦਸਿਆ ਕਿ ਭਜਨੀ ਨੂੰ ਪ੍ਰੇਤ ਹੀ ਨਹੀਂ ਸਗੋਂ ਜਿੰਨ ਚਿੰਬੜਿਆ ਹੋਇਆ ਹੈ। ਇਕ ਕਾਲੇ ਕਪੜਿਆਂ ਵਾਲੇ ਸਾਧ ਨੂੰ ਬੁਲਾਇਆ ਉਸ ਦੇ ਤਿੰਨ ਚਾਰ ਚੇਲੇ ਹੱਥਾਂ ਵਿੱਚ ਛੈਣੇ ਚਿਮਟੇ ਫੜੀ ਘਰ ਆਏ। ਉਨ੍ਹਾਂ ਨੇ ਭਜਨੀ ਨੂੰ ਮਾਰਿਆ। ਉਹ ਚੀਕਾਂ ਮਾਰੇ ਲੋਕਾਂ ਨੇ ਸਾਧਾਂ ਨੂੰ ਅਜਿਹਾ ਕਰਨ ਤੋਂ ਰੋਕਿਆ ਤੇ ਸਾਧਾਂ ਨੇ ਦਸਿਆ ਕਿ ਭਜਨੀ ਨੂੰ ਕੋਈ ਤਕਲੀਫ ਨਹੀਂ ਹੋ ਰਹੀ ਇਹ ਉਸ ਦੇ ਅੰਦਰਲਾ ਜਿੰਨ ਚੀਕ ਰਿਹਾ ਹੈ।

ਇਸ ਤੋਂ ਬਿਨਾਂ ਕੋਈ ਇਲਾਜ ਨਹੀਂ ਹੈ। ਭਜਨੀ ਅੱਧ- ਬੇਹੋਸੀ ਦੀ ਹਾਲਤ ਵਿਚ ਹੋ ਕੇ ਡਿੱਗ ਪਈ ਸਾਧ 2000/- ਰੁ: ਲੈ ਕੇ ਵਾਪਸ ਚਲੇ ਗਏ। (ਭਜਨੀ ਦੇ ਪਿੰਡੇ ਤੇ ਚਿਮਟਿਆਂ ਦੇ ਦਾਗ ਅੱਜ ਵੀ ਦੇਖੇ ਜਾ ਸਕਦੇ ਹਨ।)

ਉਸ ਨੂੰ ਬਾਅਦ ਵਿਚ ਕਈ ਡਾਕਟਰਾਂ ਨੂੰ ਭੀ ਵਿਖਾਇਆ ਗਿਆ। ਉਨ੍ਹਾਂ ਨੇ ਵੀ 'ਇਸ ਨੂੰ ਕਿਸੇ ਗੈਬੀ ਸ਼ਕਤੀ ਦੀ ਕਰੋਪੀ ਹੀ ਦੱਸਿਆ । ਅਖੀਰ ਹਾਰ ਕੇ ਇਲਾਜ ਛੱਡ ਦਿਤਾ ਮੁੰਡਿਆਂ ਨੇ ਘਰੋਂ ਕੱਢ ਦਿੱਤੀ। ਅਜ ਕੱਲ ਆਪਣੀ ਕੁੜੀ (ਗੀਤਾ) ਕੋਲ ਰਹਿ ਰਹੀ ਹੈ।

## ਇੰਟਰਵਿਊ

ਮੈਂ ਭਜਨੀ ਨੂੰ ਅੰਦਰ ਬੁਲਾਇਆ ਉਹ ਇਓਂ ਗਲਾਂ ਕਰ ਅੰਦਰ ਜਿਵੇਂ ਕੋਈ ਉਸ ਦੇ ਸਾਹਮਣੇ ਖੜਾ ਹੋਵੇ।

ਮੈਂ—" ਮਾਂ ਜੀ ਇਹ ਕੀ ਕਰ ਰਹੇ ਹੋ ?"

ਭਜਨੀ—" ਕਰਨਾਂ ਕੀ ਹੈ ?" ਔਹ ਸਾਮਣੇ ਜੈ ਖਾਣਾ ਸ਼ਿਵ ਜੀ ਖੜਾ ਏ ਸੈਨਾ ਲਈ ?"

ਮੈਂ—" ਤੁਹਾਨੂੰ ਤਕਲੀਫ ਕੀ ਹੈ ?"

ਭਜਨੀ– " ਕੀ ਹੋਣੀ ਤੀ ਮੈਂ ਤਾਂ ਠੀਕ ਆਂ ?"

ਮੈਂ –" ਮੈਨੂੰ ਤੁਸੀਂ ਤਕਲੀਫ ਦਸੋ, ਮੈਂ ਤਾਂ ਭੂਤਾਂ ਦੀ ਦਵਾਈ ਦਿੰਦਾ ਹਾਂ।"

(ਉਸ ਦੀ ਧੀ ਨੇ ਪਹਿਲਾਂ ਦੱਸ ਦਿੱਤਾ ਸੀ ਕਿ ਇਸ ਨੂੰ ਇਹ ਕਹਿ ਕੇ ਦਵਾਈ ਦਿਉ ਕਿ ਭੂਤਾਂ ਦੀ ਹੈ।

ਨਹੀਂ ਤਾਂ ਇਹ ਸੁੱਟ ਦੇਵੇਗੀ । ਅਤੇ ਨਾਂ ਹੀ ਠੀਕ ਢੰਗ ਨਾਲ ਪੇਸ਼ ਆਉਣਾ ਹੈ ।)

ਮੈਂ—" ਰਾਤ ਨੂੰ ਕਿੰਨੇ ਘੰਟੇ ਸੌਂਦੇ ਹੋ ?"

ਭਜਨੀ—" ਜੈ ਖਾਣੇ ਸੌਣ ਵੀ ਨਹੀਂ ਦਿੰਦੇ ਮੈਨੂੰ ਮਾਰਨ ਆ ਜਾਂਦੇ ਐ ?"

ਮੈਂ —"ਕੌਣ ਮਾਰਨ ਆ ਜਾਂਦੇ ਨੇ ?"

ਭਜਨੀ—" ਸ਼ਿਵ ਜੀ ਤੇ ਉਹਦੀ ਸੈਨਾ ਤੇ ਹੋਰ ਕੌਣ

ਮੈਂ—" ਤੁਹਾਨੂੰ ਭੁੱਖ ਠੀਕ ਲਗਦੀ ਹੈ ?"

ਭਜਨੀ— ਡਾਕਟਰ ਜੀ ਜਦੋਂ ਖਾਣ ਨੂੰ ਮੂੰਹ ਖੋਲਦੀ ਹਾਂ ਤ੍ਰਿਸ਼ੂਲ ਆਲਾ ਸ਼ਿਵ ਜੀ ਅਤੇ ਉਹਦੀ ਸੈਨਾ ਮੇਰੇ ਅੰਦਰ ਚਲੇ ਜਾਂਦੇ ਨੇ । ਤਾਂਹੀ ਤਾਂ ਮੈਂ ਬੋਲਣਾ ਪਸੰਦ ਨਹੀਂ ਕਰਦੀ ।

(ਉਸ ਨੇ ਦੋਨੋਂ ਬੁੱਲ ਚੰਗੀ ਤਰਾਂ ਮੀਟ ਲਏ)

ਮੈਂ—" ਆਹ ਚਾਹ ਦਾ ਕੱਪ ਪੀਉ ।"

(ਉਸ ਨੇ ਕੱਪ ਚੁੱਕ ਕੇ ਮੂੰਹ ਦੇ ਨੇੜੇ ਕੀਤੀ ਤੇ ਮੇਜ ਤੇ ਰੱਖ ਦਿੱਤਾ)

ਭਜਨੀ—" ਜੈ ਖਾਣਾ ਤਰਸੂਲ ਆਲਾ ਸ਼ਿਵਜੀ, ਕੱਪ ਦੇ ਕੰਢੇ ਤੇ ਫਿਰਦਾ ।"

(ਤੇ ਕੰਨ ਤੋਂ ਮੋਮਬਤੀ ਲਾਹ ਕੇ ਜਲਾ ਲਈ)

ਭਜਨੀ—" ਹੁਣ ਆ ਮੇਰੇ ਕੋਲ"

(ਕੱਪ ਵਲ ਤਕਦੀ ਪਾਗਲਾਂ ਵਾਂਗਾ ਹੱਸ ਪਈ ।)

ਮੈਂ—" ਅੱਛਾ ਮਾਂ ਜੀ, ਜੰਗਲ ਪਾਣੀ ਖੇਤ ਜਾਂਦੇ ਹੋ ਕਿ ਘਰ ਹੀ ਕੋਈ ਪ੍ਰਬੰਧ ਹੈ ।"

ਭਜਨੀ—" ਜਦ ਮੈਂ ਖੇਤ ਵਿਚ ਜੰਗਲ ਪਾਣੀ ਜਾਂਦੀਆਂ ਤਾਂ ਸ਼ਿਵ ਜੀ ਦੀ ਸੈਨਾ ਮੇਰੇ ਮੋਢਿਆਂ ਤੇ ਆ ਬੈਠਦੀ ਹੈ । ਕਹਿੰਦੇ ਨੇ ਭਜਨੀ ਤੈਨੂੰ ਨੰਗੀ ਬੈਠੀ ਨੂੰ ਸ਼ਰਮ ਨਹੀਂ ਆਉਂਦੀ ਮੈਂ ਉਸ ਸਮੇਂ ਵਾਪਸ ਆ ਜਾਂਦੀਆਂ ।

ਮੈਂ—" ਫਿਰ ਕਿੰਨੇ ਦਿਨ ਪਿਛੋਂ ਜੰਗਲ ਪਾਣੀ (ਟੱਟੀ) ਜਾਂਦੇ ਹੋ ?" ਭਜਨੀ ਪੰਦਰਾਂ ਵੀਂਹ ਦਿਨ 'ਬਾਦ' ਮੈਂ ਇਹ ਮੋਮਬਤੀ ਕੋਲ ਕਿਉਂ ਰਖਦੇ ਹੋ ?"

ਭਜਨੀ—" ਐਵੇ ਖਾਜ ਕਰਨ ਲਈ ।"

ਮੈਂ—" ਆ ਕੰਨ ਵਿਚ ਤੂੰ ਕਿਉਂ ਦਿਤੀ ਹੈ ।"

ਭਜਨੀ—" ਜੇ ਮੈਂ ਤੂੰ ਕੱਢਦੀ ਹਾਂ ਤਾਂ ਜੈ ਖਾਣੇ ਕੰਨਾ ਥਾਣੀ ਅੰਦਰ ਚਲੇ ਜਾਂਦੇ ਐ ।

ਉਸ ਨੂੰ ਹੋਮਿਉਪੈਥਿਕ ਦਵਾਈ ਦਿੱਤੀ ਗਈ । ਤੇ ਪੰਦਰਾਂ ਦਿਨ ਬਾਅਦ ਬੁਲਾਇਆ ਉਸ ਨੂੰ ਭੁੱਖ ਸਮੇ ਸਿਰ ਲਗਣ ਲਗ ਪਈ ਸੀ ਤੇ ਟੱਟੀ ਵੀ ਆਣ ਲਗ ਪਈ ਸੀ । ਤੇ ਪਾਗਲ ਪਣ ਦੀਆਂ ਹਰਕਤਾਂ ਵੀ ਘੱਟ ਗਈਆਂ ਸਨ । ਇਕ ਮਹੀਨੇ ਦੀ ਦਵਾਈ ਖਾਣ ਤੋਂ ਬਾਦ ਉਹ ਕਾਫੀ ਹਦ ਤਕ ਨਾਰਮਲ ਹੋ ਗਈ ਸੀ । ਤਿਨ ਮਹੀਨੇ ਬਾਅਦ ਬਿਲਕੁਲ ਠੀਕ ਹੋ ਗਈ ।

## ਵਿਆਖਿਆ

ਪਤੀ ਦੀ ਮੌਤ ਤੋਂ ਬਾਅਦ ਭਜਨੀ ਨੇ ਵਿਯੋਗ ਤੇ ਇਕੱਲਤਾ ਦੀ ਸਥਿਤੀ ਨੂੰ ਪੂਰਨ ਲਈ ਭੂਰੀ ਵਾਲੇ ਸੰਤਾਂ ਦੇ ਕਹੇ ਅਨੁਸਾਰ ਸ਼ਿਵ ਦੀ ਭਗਤੀ ਵਿਚ ਲੀਨ ਹੋਣ ਦਾ ਯਤਨ ਕੀਤਾ ਪਰ ਭਗਤੀ ਤੋਂ ਪੂਰਨ ਜੀਵਨ ਦੀ ਸੰਤੁਸ਼ਟੀ ਨਹੀਂ ਮਿਲ ਸਕਦੀ ਸੀ । ਇਹ ਤਾਂ ਸਿਰਫ ਯਥਾਰਤ ਤੋਂ ਲੁੱਕਣ ਦਾ ਵਕਤੀ ਯਤਨ ਸੀ । ਸਮਾਂ ਪਾ ਕੇ ਭਜਨੀ ਦੇ ਚਿਹਰੇ ਤੇ ਅਤੇ ਹਰਕਤਾਂ ਤੋਂ ਆਸਧਾਰਣਤਾਂ ਦੇ ਗੁਣ (ਫਜ਼ੂਲ ਤੇ ਬੇਲੋੜੀਆਂ ਗਾਵਾਂ ਦੇਣੀਆਂ, ਬੇ-ਤੁਕਾ ਤੇ ਵਾਧੂ ਬੋਲਣਾ, ਆਪਣੇ ਆਪ ਨਾਲ ਗੱਲਾਂ ਕਰਨਾ, ਬਿਨਾਂ ਅਵਾਜ ਪੈਦਾ ਕੀਤਿਆਂ ਬੁੱਲਾਂ ਤੇ ਹੱਥਾਂ ਨਾਲ ਕਿਸੇ ਨਾਲ ਗੱਲਾਂ ਕਰਨ ਜਿਹੀਆਂ ਹਰਕਤਾ ਕਰਨੀਆਂ ।) ਪ੍ਰਗਟ ਹੋਣ ਲਗੇ । ਗੁਆਂਢੀਆਂ ਦੇ ਵਿੱਚ ਚਰਚਾ ਛਿੜ ਪਈ ਕਿ ਭਜਨੀ ਨੂੰ ਕੋਈ ਭੂਤ ਜਾਂ ਜਿੰਨ, ਚਿੰਬੜ ਗਿਆ ਹੈ । (ਭਜਨੀ ਨੇ ਆਪ ਵੀ ਅਜਿਹੇ ਵਹਿਮਾਂ ਭਰਮਾਂ ਵਾਲੀਆਂ ਗੱਲਾ ਬਚਪਨ ਤੋਂ ਸੁਣੀਆਂ ਸਨ ਫਿਰ ਭਜਨੀ ਦ੍ਰਿਸ਼ਟੀ ਭਰਮ ਦਾ ਸ਼ਿਕਾਰ ਹੋ ਗਈ । ਭੁੱਖ ਖਤਮ ਹੋ ਗਈ । ਕਬਜ਼ ਸਖ਼ਤ ਹੋ ਗਈ । ਘੱਟ ਖੁਰਾਕ ਹੋਣ ਕਾਰਨ ਸਰੀਰ ਕੰਮਜੋਰ ਹੋ ਗਿਆ । ਸਾਹ ਚੜਨ ਲਗ ਪਿਆ । ਉਨੀਂਦਰਾਪਨ (INSOMANIA) ਵਿਚ ਵਾਧਾ ਹੋਣ ਕਾਰਨ ਸ਼ਪੱਸਟ ਰੂਪ ਵਿਚ ਮੈਨੀਆ (MANIA) ਪਾਗਲ ਪਨ ਦੀ ਮਰੀਜ ਬਣ ਗਈ ।

ਇਲਾਜ ਤੋਂ ਬਾਅਦ ਭਜਨੀ ਰੋਜਾਨਾ ਜੀਵਨ ਦੇ ਕੰਮਾਂ ਵਿਚ ਦਿਲਚਸਪੀ ਲੈਣ ਲਗੀ ।





# ਬਿੱਲੀਆਂ – ਕਦੇ ਪੂਜਾ ਕਦੇ ਸ਼ਾਮਤ

ਹੋਰ ਅਨੇਕਾਂ ਅੰਧ ਵਿਸ਼ਵਾਸਾਂ ਦੀ ਤਰ੍ਹਾਂ ਜਾਨਵਰਾਂ ਦੀ ਪੂਜਾ ਦਾ ਰਿਵਾਜ ਪੁਰਾਣੇ ਸਮਿਆਂ ਵਿਚ ਕਾਫੀ ਪ੍ਰਚਲਿਤ ਸੀ, ਜਿਸ ਦੀ ਰਹਿੰਦ ਖੂੰਹਦ ਕਿਸੇ ਹੱਦ ਤਕ ਹੁਣ ਵੀ ਮੌਜੂਦ ਹੈ । ਇਸੇ ਅਧੀਨ ਕੁਝ ਜਾਨਵਰਾਂ ਨੂੰ ਸ਼ੁਭ ਮੰਨਕੇ ਉਨ੍ਹਾਂ ਦੀ ਪੂਜਾ ਅਤੇ ਸੇਵਾ ਕੀਤੀ ਜਾਂਦੀ ਸੀ ਅਤੇ ਕੁਝ ਨੂੰ ਅਸ਼ੁਭ ਸਮਝ ਕੇ ਮਾਰਿਆ ਜਾਂਦਾ ਸੀ । ਇਸ ਸਬੰਧੀ ਬਿੱਲੀਆਂ ਦਾ ਕੇਸ ਬੜਾ ਦਿਲਚਸਪ ਹੈ ਜਿਨ੍ਹਾਂ ਨੂੰ ਵੱਖ ਵੱਖ ਸਮਿਆਂ ਤੇ ਦੋਹਵੇਂ ਤਰ੍ਹਾਂ ਦਾ ਸੁਆਦ ਦੇਖਣਾ ਪਿਆ । ਇਸ ਬਾਰੇ ਇਹ ਦਿਲਚਸਪ ਜਾਣਕਾਰੀ ਅਸੀਂ Man & Animals ਨਾਮੀ ਕਿਤਾਬ ਵਿਚੋਂ ਦੇ ਰਹੇ ਹਾਂ ।

ਕਿਉਂਕਿ ਮਿਸਰ ਵਿੱਚ ਚੂਹੇ ਬਹੁਤ ਜਿਆਦਾ ਸਨ ਇਸ ਲਈ ਬਿੱਲੀਆਂ ਉਹਨਾਂ ਲਈ ਕਾਫੀ ਲਾਭਦਾਇਕ ਜਾਨਵਰ ਸਨ । ਹੌਲੀ ਹੌਲੀ ਬਿੱਲੀਆਂ ਬਾਰੇ ਮਿਸਰੀ ਲੋਕਾਂ ਦੀ ਧਾਰਨਾ ਲਾਭਦਾਇਕ ਜਾਨਵਰਾਂ ਤੋਂ ਪਵਿਤਰ ਜਾਨਵਰਾਂ ਵਿੱਚ ਬਦਲਦੀ ਗਈ ਅਤੇ ਬਿੱਲੀਆਂ ਦੀ ਸੇਵਾ ਅਤੇ ਪੂਜਾ ਪ੍ਰਚੀਨ ਮਿਸਰ ਵਿੱਚ ਸਿਖਰ ਤੇ ਪੁੱਜ ਗਈ ।

ਚੰਦ ਦੀ ਦੇਵੀ ਮਿਸਰੀਆਂ ਦੁਆਰਾ ਅਜਿਹੀ ਔਰਤ ਦੇ ਰੂਪ ਵਿੱਚ ਕਲਪੀ ਜਾਂਦੀ ਸੀ ਜਿਸਦਾ ਸਿਰ ਬਿੱਲੀ ਦਾ ਸੀ । ਇਸ ਦੇਵੀ ਦੇ ਬਹੁਤ ਆਲੀਸ਼ਾਨ ਮੰਦਰ ਬਣਾਏ ਗਏ ਜਿੰਨ੍ਹਾਂ ਵਿੱਚ ਵੱਡੀ ਗਿਣਤੀ ਵਿੱਚ ਬਿੱਲੀਆਂ ਰੱਖੀਆਂ ਜਾਂਦੀਆਂ ਸਨ ਜੋ ਆਪਣੀ ਮਨ ਪਸੰਦ ਦੇ ਤਰਾਂ ਤਰਾਂ ਦੇ ਭੋਜਨ ਖਾਂਦੀਆਂ ਸਨ । ਇਹਨਾਂ ਬਿੱਲੀਆਂ ਦੇ ਬਹੁਤ ਹੀ ਜ਼ਿਆਦਾ ਪੁਜਾਰੀ ਅਤੇ ਸ਼ਰਧਾਲੂ ਸਨ । ਯੂਨਾਨੀ ਇਤਹਾਸਕਾਰ ਹੈਰੋਡੋਟਸ (Herodotes) ਅਨੁਸਾਰ ਇਹਨਾਂ ਬਿੱਲੀਆਂ ਨੂੰ ਸਮਰਪਿਤ ਇੱਕ ਮੰਦਰ ਵਿੱਚ ਲੱਗਣ ਵਾਲੇ ਇੱਕ ਮੇਲੇ ਵਿੱਚ 7 ਲੱਖ ਦੇ ਲਗਭਗ ਲੋਕ ਸ਼ਾਮਿਲ ਹੁੰਦੇ ... ਸੋਨੇ, ਚਾਂਦੀ ਤੇ ਕਾਂਸੀ ਦੀਆਂ ਬਣੀਆਂ ਅਤੇ ਕੀਮਤੀ ... ਨਾਲ ਸਜਾਈਆਂ ਬਿੱਲੀਆਂ ਦੀਆਂ ਮੂਰਤੀਆਂ ਭੇਂਟ ਕਰਦੇ ।

ਕਿਹਾ ਜਾਂਦਾ ਹੈ ਕਿ ਇਹਨਾਂ ਬਿੱਲੀਆਂ ਸਦਕਾ ਹੀ ਮਿਸਰੀ ਲੋਕ ਇਰਾਨੀਆਂ ਤੋਂ ਲੜਾਈ ਵਿੱਚ ਹਾਰ ਗਏ । ਈਰਾਨੀ ਬਾਦਸ਼ਾਹ ਕੈਮਬੀਸਸ (Cambyses) ਨੇ ਬਹੁਤ ਸਾਰੀਆਂ ਬਿੱਲੀਆਂ ਇੱਕਠੀਆਂ ਕੀਤੀਆਂ ਅਤੇ ਆਪਣੇ ਸੈਨਿਕਾਂ ਨੂੰ ਇੱਕ ਇੱਕ ਬਿੱਲੀ ਦੇ ਦਿੱਤੀ ਜੋ ਉਹਨਾਂ ਨੇ ਇੱਕ ਮਿਸਰੀ [illegible] ਆਪਣੇ ਨਾਲ ਰਖਣੀਆਂ ਸਨ । ਇਸਤੇ ਮਿਸਰੀ ਸੈਨਿਕਾਂ ਨੇ ਹਥਿਆਰ ਸੁੱਟ ਦਿੱਤੇ ਕਿਉਂਕਿ ਈਰਾਨੀਆਂ ਨਾਲ ਲੜਾਈ ਕਰਨ ਨਾਲ ਬਹੁਤ ਸਾਰੀਆਂ ਬਿੱਲੀਆਂ ਵੀ ਮਾਰੀਆਂ ਜਾਣੀਆਂ ਸਨ ਤੇ ਇਹ ਗੱਲ ਮਿਸਰੀ ਕਦੇ ਵੀ ਬਰਦਾਸ਼ਤ ਨਹੀਂ ਸਨ ਕਰ ਸਕਦੇ ।

ਬਿੱਲੀ ਨੂੰ ਮਾਰਨ ਦੀ ਸਜ਼ਾ ਮੌਤ ਸੀ । ਅਤੇ ਜਦ ਕਿਸੇ ਦੇ ਘਰ ਵਿੱਚ ਬਿੱਲੀ ਮਰ ਜਾਂਦੀ ਤਾਂ ਸਾਰਾ ਟੱਬਰ ਸੋਗ ਵਜੋਂ ਸਿਰ ਅਤੇ ਭਰਵੱਟੇ ਮੁਨਾ ਦਿੰਦਾ । ਮਰੀਆਂ ਹੋਈਆਂ ਬਿੱਲੀਆਂ ਨੂੰ ਖਾਸ ਬਕਸਿਆਂ ਵਿੱਚ ਪਾ ਕੇ ਦਫਨਾਇਆ ਜਾਂਦਾ ਅਤੇ ਇਹ ਬਕਸੇ ਬਹੁਤ ਵਾਰੀ ਸੋਨੇ, ਚਾਂਦੀ ਤੱਕ ਦੇ ਵੀ ਬਣੇ ਹੁੰਦੇ ।

ਬਿੱਲੀਆਂ ਦਾ ਇਹ ਮਾਨ ਸਨਮਾਨ ਮਿਸਰ ਵਿੱਚ ਕਈ ਸਦੀਆਂ ਤੱਕ ਚਲਿਆ । ਇਸਲਾਮ ਦੇ ਪੂਰੀ ਤਰਾਂ ਸਥਾਪਿਤ ਹੋਣ ਬਾਅਦ ਵੀ ਬਿੱਲੀਆਂ ਦਾ ਮਾਣ-ਤਾਣ ਬਣਿਆ ਰਿਹਾ । ਉਦਾਹਰਣ ਵਜੋਂ 13 ਵੀਂ ਸਦੀ ਵਿੱਚ ਸੁਲਤਾਨ ਅਲ-ਦਾਹਰ-ਬੇ ਬਾਰਸ ਨੇ ਮਿਸਰ ਦੀ ਰਾਜਧਾਨੀ ਕੈਰੋ ਵਿਖੇ ਇੱਕ ਬਹੁਤ ਵੱਡੇ ਬਾਗ ਦੀ ਵਸੀਅਤ ਬਿੱਲੀਆਂ ਦੇ ਨਾਮ ਕਰ ਦਿੱਤੀ । ਇਹ ਬਾਗ ਫਿਰ ਬਿੱਲੀਆਂ ਦੁਆਰਾ ਹੀ ਵਰਤਿਆ ਜਾਂਦਾ ਅਤੇ ਇਸ ਤੋਂ ਹੋਣ ਵਾਲੀ ਸਾਰੀ ਆਮਦਨ ਬਿੱਲੀਆਂ ਦੀ ਭਲਾਈ ਲਈ ਬਣੇ ਫੰਡ ਵਿੱਚ ਚਲੀ ਜਾਂਦੀ ਜਿਸਤੋਂ ਬਿੱਲੀਆਂ ਲਈ ਖੁਰਾਕ ਆਦਿ ਖਰੀਦੀ ਜਾਂਦੀ ।

ਸੋ ਪ੍ਰਚੀਨ ਮਿਸਰ ਵਿੱਚ ਬਿੱਲੀਆਂ ਦਾ ਵਧੀਆ ਸਮਾਂ ਲੰਘਦਾ ਸੀ । ਯੂਰਪ ਦੇ ਕਾਫੀ ਹਿੱਸੇ ਵਿੱਚ ਵੀ ਬਿੱਲੀਆਂ ਸ਼ੁਭ ਸਮਝੀਆਂ ਜਾਂਦੀਆਂ ਸਨ । ਇੰਗਲੈਂਡ ਦੇ ਮਲਾਹਾਂ ਵਿੱਚ ਵਿਸ਼ਵਾਸ਼ ਸੀ ਕਿ ਕਾਲੀ ਬਿੱਲੀ ਰੱਖਣਾ ਉਹਨਾਂ ਨੂੰ ਸਮੁੰਦਰ ਵਿਚਲੇ ਖਤਰਿਆਂ ਤੋਂ ਬਚਾਵੇਗੀ । ਰੂਸ ਵਿੱਚ ਜੇ ਕਿਸੇ ਦੀ ਅੱਖ ਤੇ ਗਹਾਰਨੀ ਨਿਕਲ ਆਵੇ ਤਾਂ ਉਸਤੇ ਕਾਲੀ ਬਿੱਲੀ ਦੀ ਪੂਛ ਫੇਰੀ ਜਾਂਦੀ ਸੀ ਅਤੇ ਇਸੇ ਤਰਾਂ ਤਿੰਨ-ਰੰਗੀ ਬਿੱਲੀ ਦੀ ਪੂਛ ਮੌਹਕਿਆਂ ਦਾ ਇਲਾਜ ਕਰਨ ਦੇ ਯੋਗ ਸਮਝੀ ਜਾਂਦੀ ਸੀ ।

ਪ੍ਰੰਤੂ ਯੂਰਪ ਵਿੱਚ ਬਿੱਲੀਆਂ ਦੇ ਚੰਗੇ ਦਿਨ ਮੱਧ ਯੁੱਗ ਵਿੱਚ ਇੱਕ ਦਮ ਖਤਮ ਹੋ ਗਏ । ਕੋਈ 700 ਸਾਲ ਪਹਿਲਾਂ ਜਦ ਕੈਥੋਲਿਕ ਚਰਚ ਦੇ ਕਟੜ ਪੰਥੀਆਂ ਦੀ ਚੜ੍ਹਤ ਸੀ ਤਾਂ ਉਹਨਾਂ ਨੇ ਪੂਰਬ ਦਾ ਪ੍ਰਭਾਵ ਖਤਮ ਕਰਨ

ਲਈ ਉਹਨਾਂ ਜਾਨਵਰਾਂ ਦੀ ਵਿਰੋਧਤਾ ਸ਼ੁਰੂ ਕਰ ਦਿੱਤੀ ਜੋ ਪੂਰਬੀ ਦੇਸ਼ਾਂ ਵਿੱਚ ਪੂਜੇ ਜਾਂਦੇ ਸਨ। ਏਸ ਮਾਰ ਹੇਠ ਬਿੱਲੀਆਂ ਸਭ ਤੋਂ ਵੱਧ ਆਈਆਂ। ਚਰਚ ਦੇ ਪਾਦਰੀਆਂ ਨੇ ਨੁਕਤੇ ਉਠਾਏ—ਬਿੱਲੀ ਜ਼ਿਆਦਾ ਰਾਤ ਨੂੰ ਹੀ ਕਿਉਂ ਚਲਦੀ ਹੈ? ਇਹ ਬਿਨਾ ਖੜਕਾ ਕੀਤੇ ਦੱਬੇ ਪੈਰੀਂ ਚੋਰਾਂ ਵਾਂਗੂ ਕਿਉਂ ਤੁਰਦੀ ਹੈ? ਇਸ ਦੀਆਂ ਅੱਖਾਂ ਹਨੇਰੇ ਵਿੱਚ ਕਿਉਂ ਚਿਮਕਦੀਆਂ ਹਨ? ਆਦਿ ਆਦਿ।

ਇਹਨਾਂ ਸਵਾਲਾਂ ਦੇ ਜਵਾਬ ਵਿੱਚ ਕਿਹਾ ਗਿਆ ਕਿ ਬਿੱਲੀਆਂ ਸ਼ੈਤਾਨ ਦਾ ਭੇਸ ਹਨ। ਲੋਕਾਂ ਵਿੱਚ ਇਹ ਵਿਸ਼ਵਾਸ਼ ਫੈਲਾਇਆ ਗਿਆ ਕਿ ਜਾਦੂਗਰ, ਸ਼ੈਤਾਨ ਅਤੇ ਚੁੜੇਲਾਂ ਆਦਿ ਬਿੱਲੀਆਂ ਦਾ ਰੂਪ ਧਾਰ ਕੇ ਆਉਂਦੇ ਹਨ। ਇਸ ਤਰਾਂ ਆਖਿਰ ਬਿੱਲੀਆਂ ਦੀ ਸ਼ਾਮਤ ਆ ਗਈ। ਬਿੱਲੀਆਂ ਨੂੰ ਤਸੀਹੇ ਦਿੱਤੇ ਜਾਂਦੇ ਅਤੇ ਬੰਨ ਕੇ ਸਾੜ ਦਿੱਤਾ ਜਾਂਦਾ। ਮੱਧ ਯੁੱਗ ਵਿੱਚ ਹਜ਼ਾਰਾਂ ਹੀ ਔਰਤਾਂ ਨੂੰ ਇਸ ਇਲਜ਼ਾਮ ਹੇਠ ਜਿਉਂਦੀਆਂ ਸਾੜਿਆ ਗਿਆ ਕਿ ਉਹ ਜਾਦੂਗਰਨੀਆਂ ਹਨ ਅਤੇ ਬਿੱਲੀਆਂ ਰਾਹੀਂ ਸ਼ੈਤਾਨ ਨਾਲ ਸੰਪਰਕ ਕਰਦੀਆਂ ਹਨ। ਅਕਸਰ ਇਹਨਾਂ ਔਰਤਾਂ ਦੇ ਨਾਲ ਹੀ ਬਿੱਲੀਆਂ ਨੂੰ ਵੀ ਜਿਉਂਦਿਆਂ ਸਾੜ ਦਿੱਤਾ ਜਾਂਦਾ। ਬਹੁਤ ਸਾਰੇ ਦੇਸ਼ਾਂ ਵਿੱਚ ਅਜਿਹੀਆਂ ਸਲਾਨਾ ਰਸਮਾਂ ਕੀਤੀਆਂ ਜਾਂਦੀਆਂ ਸਨ ਜਦ ਬਿੱਲੀਆਂ ਨੂੰ ਫੜ ਫੜ ਕੇ ਖਤਮ ਕੀਤਾ ਜਾਂਦਾ ਸੀ। ਸਲਾਵ ਦੇਸ਼ਾਂ ਵਿੱਚ ਇਵਾਨ ਦੇ ਦਿਨ (Ivan's day) ਤੇ ਬਹੁਤ ਵੱਡੀ ਗਿਣਤੀ ਵਿੱਚ ਬਿੱਲੀਆਂ ਨੂੰ ਦਰਿਆ ਵਿੱਚ ਡਬੋ ਦਿੱਤਾ ਜਾਂਦਾ। ਹੋਰ ਬਹੁਤ ਸਾਰੇ ਯੂਰਪੀ ਦੇਸ਼ਾਂ ਵਿੱਚ ਇਹਨਾਂ ਨੂੰ ਉੱਚੇ ਉੱਚੇ ਮੀਨਾਰਾਂ ਤੋਂ ਪੱਥਰਾਂ ਉਪਰ ਡਗ ਕੇ ਮਾਰਿਆ ਜਾਂਦਾ ਸੀ। ਹਾਲੈਂਡ ਵਿੱਚ ਇਸ ਕੰਮ ਲਈ ਸਾਲ ਵਿੱਚ ਇਕ ਸਪੈਸ਼ਲ ਬੁਧਵਾਰ (Cats' Wednesday) ਮਨਾਇਆ ਜਾਂਦਾ ਸੀ ਜੋ ਪਿਛਲੀ ਸਦੀ ਤੱਕ ਜਾਰੀ ਰਿਹਾ।

ਬਿੱਲੀਆਂ ਬਾਰੇ ਸਾਡੇ ਦੇਸ਼ ਵਿੱਚ ਵੀ ਹੁਣ ਤੱਕ ਕਾਫੀ ਵਹਿਮ ਭਰਮ ਪ੍ਰਚਲਿਤ ਹਨ ਜਿਵੇਂ ਕਿ ਬਿੱਲੀ ਦਾ ਰਸਤਾ ਕੱਟਣ ਨੂੰ ਅਸ਼ੁਭ ਮੰਨਿਆ ਜਾਂਦਾ ਹੈ ਅਤੇ ਬਿੱਲੀ ਦੇ ਰਸਤਾ ਕੱਟ ਜਾਣ ਦੇ ਅਸ਼ੁਭ ਅਸਰ ਨੂੰ ਦੂਰ ਕਰਨ ਲਈ ਕਈ ਡਰਾਇਵਰ ਵਗੈਰਾ ਉਥੇ ਥਾਂ ਗੱਡੀ ਰੋਕ ਕੇ ਸੜਕ ਤੇ ਸੱਤ ਛਿੱਤਰ ਮਾਰਦੇ ਹਨ। ਇਸੇ ਤਰਾਂ ਜੇ ਕਿਸੇ ਤੋਂ ਬਿੱਲੀ ਮਰ ਜਾਵੇ ਤਾਂ ਉਸਦੇ ਬਦਲੇ ਸੋਨੇ ਦੀ ਬਿੱਲੀ ਗੋਦਾਵਰੀ ਨਦੀ ਵਿੱਚ ਜਲ ਪ੍ਰਵਾਹ ਕਰਨ ਦੀ ਰਸਮ ਵੀ ਕੁਝ ਲੋਕਾਂ ਵਿੱਚ ਹੁਣ ਤੱਕ ਪ੍ਰਚਲਿਤ ਰਹੀ ਹੈ।

## ਕੁਝ ਚੂਹਿਆਂ ਬਾਰੇ ਵੀ

ਬਿੱਲੀਆਂ ਬਾਰੇ ਗੱਲ ਕਰਦਿਆ ਅਕਸਰ ਵਿੱਚ ਚੂਹਿਆਂ ਦਾ ਜਿਕਰ ਵੀ ਆ ਹੀ ਜਾਂਦਾ ਹੈ। ਬਿੱਲੀਆਂ ਬਾਰੇ ਲੇਖ ਤਿਆਰ ਕਰਦਿਆਂ ਹੀ ਜੱਗਬਾਣੀ (13 ਅਪ੍ਰੈਲ) ਵਿੱਚ ਇੱਕ 'ਚੂਹਿਆ ਦੇ ਮੰਦਰ' ਬਾਰੇ ਜਾਣਕਾਰੀ ਮਿਲੀ ਜਿਸਤੋਂ ਪਤਾ ਲੱਗਦਾ ਹੈ ਕਿ ਮਿਸਰਵਾਸੀ ਬਿੱਲੀਆਂ ਸਬੰਧੀ ਜੋ ਕੁਝ ਈਸਵੀ ਸੰਮਤ ਸ਼ੁਰੂ ਹੋਣ ਤੋਂ ਵੀ ਪਹਿਲਾਂ ਕਰਿਆ ਕਰਦੇ ਸਨ ਉਹੀ ਕੁਝ ਸਾਡੇ ਦੇਸ਼ ਵਾਸੀ ਇਸਦੀ ਵੀਹਵੀਂ ਸਦੀ ਵਿੱਚ ਕਰ ਰਹੇ ਹਨ।

ਰਿਪੋਰਟ ਅਨੁਸਾਰ ਇਹ 'ਚੂਹਿਆਂ ਦਾ ਮੰਦਰ' ਰਾਜਸਥਾਨ ਦੇ ਇੱਕ ਛੋਟੇ ਜਿਹੇ ਕਸਬੇ ਦੇਸ਼ਨੋਕ ਵਿਚ ਸਥਿਤ ਹੈ। ਇਹ ਜਗ੍ਹਾ ਬੀਕਾਨੇਰ ਤੋਂ ਲਗਭਗ 35 ਕਿਲੋਮੀਟਰ ਦੂਰ ਹੈ। 575 ਸਾਲ ਪੁਰਾਣਾ ਇਹ ਮੰਦਰ ਦੇਵੀ ਰੂਪ ਕਰਣੀ ਦਾ ਹੈ ਪਰ ਮੰਦਰ ਵਿਚ ਲੱਖਾਂ ਚੂਹੇ ਨਿਡਰ ਹੋ ਕੇ ਟਪੂਸੀਆਂ ਮਾਰਦੇ ਰਹਿੰਦੇ ਹਨ ਅਤੇ ਇਹ ਮੰਦਰ ਹੁਣ 'ਦੇਵੀ ਮੰਦਰ' ਦੀ ਥਾਂ ਤੇ ਚੂਹਿਆਂ ਦੇ ਮੰਦਰ ਨਾਲ ਹੀ ਵੱਧ ਜਾਣਿਆ ਜਾਂਦਾ ਹੈ।

ਮੰਦਰ ਦੇ ਪੁਜਾਰੀ ਪੰਡਿਤ ਮੰਗੂ ਰਾਮ ਦਾਨ ਨੇ ਪਤਰਕਾਰਾਂ ਨੂੰ ਦਸਿਆ ਕਿ ਜਿਸਮ ਤੋਂ ਚਾਹੇ ਇਹ ਚੂਹੇ ਹਨ ਪਰ ਅਸਲ ਵਿਚ ਇਹਨਾਂ ਨੂੰ ਚੂਹੇ ਨਹੀਂ ਸਗੋਂ ਕਰਣ ਦੇਵੀ ਦੇ ਬੱਚੇ 'ਕਾਬਾ' ਮੰਨਿਆ ਜਾਂਦਾ ਹੈ। ਪੁਜਾਰੀ ਅਨੁਸਾਰ ਇਹਨਾਂ 'ਕਾਬਾਵਾਂ' ਨੂੰ ਚੂਹੇ ਕਹਿਣਾ ਤਾਂ ਨਾਸਤਕਿਤਾ ਹੈ।

ਇਹ ਚੂਹੇ ਮੰਦਿਰ ਵਿੱਚ 'ਲੱਡੂ' ਪੂੜੀਆਂ ਤੇ ਦੁੱਧ ਦਾ ਭੋਗ ਲਾਉਂਦੇ ਹਨ। ਪੱਤਰਕਾਰਾਂ ਨੇ ਵੀ ਖੁਦ ਵੇਖਿਆ ਕਿ ਕੁਝ ਚੂਹੇ ਲੱਡੂਆਂ ਅਤੇ ਪੂੜੀਆਂ ਛੱਕ ਰਹੇ ਸਨ ਜਦ ਕਿ ਕੁਝ ਹੋਰ ਇੱਕ ਵੱਡੇ ਬਾਟੇ 'ਚੋਂ ਦੁੱਧ ਪੀ ਰਹੇ ਸਨ।

ਪੁਜਾਰੀ ਨੇ ਦਾਅਵਾ ਕੀਤਾ ਕਿ ਇਹਨਾਂ ਕਾਬਾਵਾਂ (ਚੂਹਿਆਂ) ਦਾ ਜੂਠਾ ਪਾਣੀ ਪੀਣ ਤੇ ਕੋਈ ਵੀ ਬਿਮਾਰ ਵਿਅਕਤੀ ਤੁਰੰਤ ਠੀਕ ਹੋ ਜਾਵੇਗਾ। ਪੁਜਾਰੀ ਨੇ ਚੂਹਿਆਂ ਦਾ ਜੂਠਾ ਪਾਣੀ ਖੁਦ ਪੀ ਕੇ ਦਿਖਾਇਆ ਅਤੇ ਇਸ ਪਾਣੀ ਨੂੰ 'ਚਰਣਾਮ੍ਰਤ' ਕਰਾਰ ਦਿੱਤਾ। ਉਥੇ ਮੌਜੂਦ ਕੁਝ ਹੋਰ ਸ਼ਰਧਾਲੂਆਂ ਨੇ ਵੀ ਇਹ ਜੂਠਾ ਪਾਣੀ ਪੀਤਾ ਅਤੇ ਆਪਣੇ ਸਿਰ ਵਿੱਚ ਇਸ ਪਾਣੀ ਦਾ ਛਿੱਟਾ ਦਿੱਤਾ। ਇਸ ਮੰਦਰ ਵਿੱਚ ਚੂਹਿਆਂ ਦੀ ਗਿਣਤੀ ਲੱਖਾਂ ਵਿਚ ਦੱਸੀ ਜਾਂਦੀ ਹੈ ਅਤੇ ਕਿਸੇ ਬਿੱਲੀ ਦੇ ਦਾਖਲ ਨਾ ਹੋਣ ਲਈ ਪੁਜਾਰੀ ਕਾਫੀ ਚੌਕਸੀ ਰੱਖਦੇ ਹਨ।



# ਮਿੰਦੇ ਦਾ ਭੂਤ

ਗੰਜੂ ਸਾਡੇ ਪਿੰਡ ਦਾ ਇੱਕ ਖੇਤ ਮਜ਼ਦੂਰ ਸੀ। ਬੜਾ ਮਿਹਨਤੀ ਤੇ ਖੇਤੀ ਦੇ ਕੰਮਾਂ ਦਾ ਕਾਰੀਗਰ ਵੀ ਬੜਾ ਚੰਗਾ। ਕਮਾਦ ਦੀ ਪੀੜਾਈ ਸਮੇਂ ਹਰ ਕਿਸਾਨ ਉਸਨੂੰ ਝੋਕਾ ਰੱਖਣ ਲਈ ਉਹਦੇ ਅੱਗੇ ਪਿਛੇ ਫਿਰਦਾ। ਕਿਆ ਕਮਾਲ ਦੀ ਸ਼ੱਕਰ ਬਣਾਉਂਦਾ ਸੀ ਉਹੋ। ਵਿਚਾਰਾ ਚੰਗਾ ਆਦਮੀ ਸੀ, ਮਜ਼ਦੂਰੀ ਕਰਦਾ ਤੇ ਆਵਦਾ ਡੰਗ ਟਪਾਉਂਦਾ।

ਗੰਜੂ ਦੇ ਬਿਲਕੁਲ ਗੁਆਂਢ ਵਿੱਚ ਉਹਦੇ ਚਾਚਿਉਂ-ਤਾਇਉਂ ਭਰਾ ਦਾ ਘਰ ਸੀ ਜੀਹਦਾ ਮੁੰਡਾ ਮਿੰਦਾ ਸੋਹਣਾ-ਸੁਨੱਖਾ ਤੇ ਪੜਿਆ ਲਿਖਿਆ ਨੌਜਵਾਨ ਸੀ। ਇੱਕ ਦਿਨ ਸਵੇਰੇ ਸਵੇਰੇ ਕੋਈ ਦਸ ਕੁ ਵਜੇ ਏਸੇ ਭਰਾ ਦੇ ਘਰ ਦੇ ਵੇਹੜੇ 'ਚੋਂ ਅੱਗ ਦੀਆਂ ਉੱਚੀਆਂ ਉੱਚੀਆਂ ਲਾਟਾਂ ਉਠੀਆਂ ਤੇ ਫਿਰ ਕੂਕ-ਰੌਲਾ ਵੀ। ਪਲਾਂ ਵਿੱਚ ਹੀ ਆਸੇ ਪਾਸੇ ਦੇ ਲੋਕ ਇੱਕਠੇ ਹੋ ਗਏ। ਜਾ ਕੇ ਵੇਖਿਆ ਤਾਂ ਮਿੰਦਾ ਮਿੱਟੀ ਦਾ ਤੇਲ ਪਾ ਕੇ ਅੱਗ ਲਾ ਕੇ ਸੜ ਗਿਆ ਸੀ। ਜਿੰਨੀ ਕੁ ਓਹੜ-ਪੋਹੜ ਕੀਤੀ ਜਾ ਸਕਦੀ ਸੀ ਕੀਤੀ ਪਰ ਅਫਸੋਸ......। ਹੋਰ ਸ਼ਰੀਕੇ-ਕਬੀਲੇ ਵਾਂਗੂ ਗੰਜੂ ਵੀ ਰਾਤੀਂ ਅਫਸੋਸ ਲਈ ਬੈਠਣ ਗਿਆ। ਅਫਸੋਸ 'ਚ ਜੁੜੇ ਲੋਕਾਂ ਵਿੱਚ ਬੈਠ ਮਿੰਦੇ ਦੇ ਪਿਉ ਨੇ ਵਲੂੰਧਰ ਦਿਲ ਨਾਲ ਮਿੰਦੇ ਦੀ ਇਸ ਦੁਖਦਾਈ ਮੌਤ ਦੇ ਪਿਛੋਕੜ ਨੂੰ ਯਾਦ ਕੀਤਾ। ਘਰ ਦੀ ਗਰੀਬੀ ਹੋਣ ਹਾਰ ਮਿੰਦੇ ਦੇ ਸੁਫਨੇ, ਜਫਰ ਜਾਲ ਬੀ. ਏ ਕਰਨੀ ਤੇ ਫਿਰ ਦੋ-ਢਾਈ ਸਾਲ ਨੌਕਰੀ ਲਈ ਠੋਹਕਰਾਂ ਖਾਂਦੇ ਫਿਰਨਾ। ਅਜੇ ਕੱਲ੍ਹ ਹੀ ਪਿਉ ਨੇ ਆਪਣੇ ਵਿਆਹ ਦੀ ਆਖਰੀ ਨਿਸ਼ਾਨੀ-ਕੋਈ ਚਾਂਦੀ ਦੀ ਟੂੰਮ-ਵੇਚਕੇ ਇੰਟਰਵਿਊ ਤੇ ਜਾਣ ਲਈ ਪੈਸੇ ਦਿੱਤੇ ਸਨ। ਜਦੋਂ ਦਾ ਉਹ ਇੰਟਰਵਿਊ ਤੋਂ ਮੁੜਿਆ ਨਾ ਕੁਝ ਖਾਧਾ, ਨਾ ਪੀਤਾ ਅਤੇ ਨਾ ਹੀ ਕਿਸੇ ਨਾਲ ਕੋਈ ਗੱਲ ਕੀਤੀ। ਜਦੋਂ ਦੇਹਲੀ ਵੜਦੇ ਨੂੰ ਮਾਂ ਨੇ ਗੂੜੀ ਰੀਝ ਨਾਲ ਪੁਛਿਆ ਸੀ, "ਪੁੱਤ ਬਣਿਆ ਕੁਝ?" ਤਾਂ ਉਸਨੇ ਸਿਰਫ ਇੱਕ ਪਲ ਨਿਰਾਸ਼ ਅੱਖਾਂ ਨਾਲ ਮਾਂ ਵੱਲ ਤਕਿਆ ਤੇ ਹੰਝੂ ਉਤਰਦਿਆਂ ਹੀ ਅੰਦਰ ਜਾ ਪਿਆ ਬੱਸ......। ਮਿੰਦੇ ਦੇ ਪਿਉ ਦੀਆਂ ਪਲ-ਪਲ ਪਿਛੋਂ ਨਿਕਲਦੀਆਂ ਧਾਹਾਂ......। ਗੰਜੂ ਭਰੇ ਮਨ ਨਾਲ ਘਰ ਮੁੜ ਆਇਆ। ਸਾਰੀ ਰਾਤ ਕਿਸੇ ਚਿੰਤਾ ਵਿੱਚ ਡੁਬਿਆ ਪਲ ਨਾ ਸੁੱਤਾ।

ਸਵੇਰੇ ਉਠਕੇ ਚਾਹ ਪੀਂਦਿਆਂ ਸਾਰ ਆਪਣੀ ਘਰ ਆਲੀ ਨੂੰ ਬੋਲਿਆ, 'ਮਖਾਂ ਸੰਤੀਏ, ਰੋਟੀ ਪਕਾਦੇ ਛੇਤੀਂ, ਮੈਂ ਰਾਇਪੁਰ ਜਾਣਾ ਅੱਜ।"

"ਕਿਉਂ?" ਸੰਤੀ ਨੇ ਸਹਿਜ ਸੁਭਾ ਹੀ ਪਛਿਆ।

"ਮੀਤੂ ਨੂੰ ਲੈਣ"

"ਅਜੇ ਚਾਰ ਦਿਨ ਤਾਂ ਹੋਏ ਨੇ ਗਏ ਨੂੰ। ਆਪਣੇ ਨਾਨਕੀਂ ਗਿਆ, ਕੋਈ ਓਪਰੇ ਥਾਂ ਥੋੜੈ। ਮੁੰਡੇ ਨੂੰ ਚਿੱਤ ਪੂਰਾ ਕਰ ਲੈਣਦੇ।" "ਸੰਤੀਏ ਗੱਲ ਤਾਂ ਤੇਰੀ ਠੀਕ ਐ ਪਰ ਮੇਰਾ ਚਿੱਤ ਜਿਹਾ ਨੀ ਲੱਗਦਾ।"

ਤੇ ਫਿਰ ਰੋਟੀ ਖਾ ਕੇ ਗੰਜੂ ਆਪਣੇ ਸੌਹਰਿਆਂ ਨੂੰ ਤੁਰ ਗਿਆ। ਉਥੇ ਪਹੁੰਚਿਆ ਤਾ ਮੀਤੂ ਆਪਣੇ ਮਾਮੇ ਦੇ ਪਾੜ੍ਹੇ ਮੁੰਡੇ ਨਾਲ ਗੱਲੀ ਪਿਆ ਹੋਇਆ ਸੀ। ਪਿਉ ਨੂੰ ਵੇਖਦਿਆਂ ਹੀ ਲੱਤਾਂ ਨੂੰ ਜਾ ਚੰਬੜਿਆ ਤੇ ਬੋਲਿਆ, "ਬਾਪੂ ਬਾਪੂ ਮੈਂ ਵੀ ਪੜ੍ਹਨ ਲਗੂੰਗਾ ਸਕੂਲ 'ਚ, ਜਿਵੇਂ ਵੀਰਾ ਪੜਦੈ। ਮੈ ਪੜਕੇ ਨਾ...ਮੈਂ ਪੜਕੇ ਵੱਡਾ ਅਫਸਰ ਬਣੂੰਗਾ। ਤੂੰ ਦੱਸ ਲਾਏਂਗਾ ਨਾ ਬਾਪੂ ਮੈਨੂੰ ਪੜ੍ਹਨ?"

"ਹਾਂ ਹਾਂ ਮੈਂ ਆਪਣੇ ਰਾਜੇ ਪੁੱਤ ਨੂੰ ਜ਼ਰੂਰ ਪੜ੍ਹਨ ਲਾਊਂ.. ਜਰੂਰ.. ਹਾਂ" ਗੰਜੂ ਨੇ ਇਉਂ ਕਿਹਾ ਜਿਵੇਂ ਬੌਂਦਲ ਗਿਆ ਹੋਵੇ ਤੇ ਮੀਤੂ ਨੂੰ ਚੁੱਕ ਕੇ ਐਂ ਗੱਲ ਨਾਲ ਲਾ ਲਿਆ ਜਿਵੇਂ ਕਿਸੇ ਜਲਾਦ ਕੋਲੋਂ ਖੋਹ ਕੇ ਲਕੋਇਆ ਹੋਵੇ।

ਰਿਸ਼ਤੇਦਾਰਾਂ ਨਾਲ ਇਧਰ ਉਧਰ ਦੀਆਂ ਗੱਲਾਂ ਕਰਨ ਉਪ੍ਰੰਤ ਗੰਜੂ ਆਪਣੇ ਮੀਤੂ ਨੂੰ ਲੈ ਕੇ ਸ਼ਾਮੀ ਪਿੰਡ ਮੁੜ ਆਇਆ। ਮੁੰਡਾ ਪੜ੍ਹਨ ਦੀ ਜਿਦ ਕਰਨ ਲੱਗਾ। ਖੈਰ ਗੰਜੂ ਆਪ ਵੀ ਤਾਂ ਚਾਹੁੰਦਾ ਸੀ ਕਿ ਉਸਦਾ ਪੁੱਤ ਕੋਈ ਵੱਡਾ ਅਫਸਰ ਬਣੇ।

ਉਹਨਾਂ ਦਿਆਂ ਭਰਮਾਂ ਮੁਤਾਬਕ ਹਫਤੇ ਦਾ ਜਿਹੜਾ ਸਭ ਤੋਂ ਚੰਗਾ ਦਿਨ ਗਿਣਿਆ ਜਾਂਦਾ ਸੀ ਗੰਜੂ ਉਸ ਦਿਨ ਆਪਣੇ ਲਾਡਾਂ ਪਾਲੇ ਪੁੱਤ ਨੂੰ ਸਕੂਲ ਪੜ੍ਹਨੇ ਪਾਉਣ ਗਿਆ। ਓੜਕਾ ਦੇ ਚਾਅ ਨਾਲ ਮੀਤੂ ਨੂੰ ਤਿਆਰ ਕੀਤਾ ਨੁਹਾਇਆ, ਨਵੇਂ ਕੱਪੜੇ ਪਾਏ, ਸੁਰਮਾ ਪਾਇਆ ਤੇ ਮੱਥੇ 'ਚ ਨਜ਼ਰ ਤੋਂ

ਬਚਾਉਣ ਲਈ ਕਾਲਾ ਟਿੱਕਾ ਲਾਇਆ। ਗੰਜੂ ਆਪ ਸਵੇਰੇ ਉਠਕੇ ਨਹਾਇਆ, ਫਿਰ ਉਹ ਸੂਟ ਪਹਿਨਿਆ ਜਿਹੜਾ ਉਹ ਕਦੇ ਕਦਾਈ ਖੁਸ਼ੀ ਦੇ ਮੌਕੇ ਤੇ ਪਹਿਨਦਾ ਹੁੰਦਾ, ਹੱਟੀਉਂ ਸਵਾ ਰੁਪਏ ਦੇ ਪਤਾਸੇ ਲਿਆਂਦੇ ਤੇ ਤਿਆਰ ਹੋ ਕੇ ਪੁੱਤ ਨੂੰ ਨਾਲ ਲੈ ਕੇ ਪਹਿਲਾਂ ਗੁਰਦਵਾਰੇ ਵੱਲ ਗਿਆ। ਮਾਂ ਨੇ ਪੁੱਤ ਦਾ ਮੱਥਾ ਚੁੰਮਿਆ, ਲੱਖ ਅਸੀਸਾ ਦਿੱਤੀਆ ਤੇ ਫਿਰ ਦੇਹਲੀਆ 'ਚ ਖੜਕੇ ਮਮਤਾ ਭਰੀਆ ਨਜ਼ਰਾ ਨਾਲ ਤੱਕਦੀ ਰਹੀ। ਭੈਣਾਂ ਨੂੰ ਵੀ ਲੋਹੜੇ ਦਾ ਚਾਅ ਚੜਿਆ।

ਚਾਈਂ ਚਾਈਂ ਗੰਜੂ ਪੁੱਤ ਨੂੰ ਲੈ ਕੇ ਸਕੂਲ ਜਾ ਪਹੁੰਚਿਆ। ਦੋਵਾਂ ਪਿਉ ਪੁੱਤ ਨੇ ਹੱਥ ਜੋੜ ਕੇ ਮਾਸਟਰ ਜੀ ਨੂੰ ਫਤਹਿ ਬੁਲਾਈ। ਮਾਸਟਰ ਜੀ ਨੇ ਵੀ ਅਗੋਂ ਅਦਬ ਨਾਲ ਬੈਠਣ ਲਈ ਕਿਹਾ। ਗੰਜੂ ਨੇ ਹੱਥ ਜੋੜ ਆਪਣੇ ਆਉਣ ਦਾ ਮੰਤਵ ਦੱਸਿਆ। ਮਾਸਟਰ ਜੀ ਨੇ ਕਾਗਜ਼ੀ ਕਾਰਵਾਈ ਪੂਰੀ ਕਰਨ ਉਪਰੰਤ ਪਿਆਰ ਨਾਲ ਕੁਝ ਗੱਲਾਂ ਸਮਝਾਕੇ ਮੀਤੂ ਨੂੰ ਉਸਦੀ ਜਮਾਤ 'ਚ ਭੇਜ ਦਿੱਤਾ। ਫਿਰ ਕਿੰਨੀ ਦੇਰ ਗੰਜੂ ਮਾਸਟਰ ਜੀ ਨਾਲ ਗੱਲਾਂ ਕਰਦਾ ਰਿਹਾ। ਪੜ੍ਹਾਈ ਦੇ ਖਰਚਿਆਂ ਬਾਰੇ, ਨੌਕਰੀ ਬਾਰੇ ਤੇ ਹੋਰ ਕਿੰਨੀਆਂ ਹੀ। ਉਹਦੀਆਂ ਗੱਲਾਂ 'ਚੋਂ ਉਹਦੇ ਮਨ 'ਚ ਬੈਠਾ ਕੋਈ ਤੌਖਲਾ ਸਪਸ਼ਟ ਝਲਕਦਾ ਸੀ। ਭਾਵੇਂ ਮਾਸਟਰ ਜੀ ਨੇ ਗੰਜੂ ਦੀ ਮਾਨਸਿਕ ਹਾਲਤ ਨੂੰ ਸਮਝਦਿਆਂ ਆਪਣੀ ਗੱਲ-ਬਾਤ ਦੌਰਾਨ ਉਸਨੂੰ ਹੌਂਸਲਾ ਦੇਣ ਦੀ ਹੀ ਕੋਸ਼ਿਸ਼ ਕੀਤੀ ਪਰ ਜਿਵੇਂ ਕਹਾਵਤ ਹੈ ਕਿ ਅੱਗ ਦੀ ਮਚੀ ਟਟਿਆਣੇ ਤੋਂ ਵੀ ਡਰਦੀ ਨਾਲੇ ਆਖਰ ਮਾਸਟਰ ਜੀ ਵੀ ਨਿਰਾ-ਪੁਰਾ ਝੂਠ ਥੋੜਾ ਬੋਲ ਸਕਦੇ ਸਨ। ਖੈਰ ਜਦੋਂ ਗੰਜੂ ਵਾਪਸ ਆਇਆ ਤਾਂ ਉਹਦੀ ਚਾਲ-ਢਾਲ, ਉਹਦਾ ਚਿਹਰਾ ਸਭ ਦੱਸਦੇ ਸਨ ਕਿ ਅੰਦਰੋ ਅੰਦਰ ਕੋਈ ਡਰ ਉਹਨੂੰ...। ਮਹੀਨਾ ਵੀਹ ਦਿਨ ਨਿਕਲ ਗਏ। ਗੰਜੂ ਹਰ ਅ ਏ ਦਿਨ ਹੋਰ ਵੱਧ ਗੁੰਮ ਸੁੰਮ ਹੁੰਦਾ ਗਿਆ। ਫਿਰ ਇੱਕ ਦਿਨ ਮੀਤੂ ਨੇ ਸਕੂਲੋਂ ਆ ਕੇ ਪਿਉ ਕੋਲੋਂ ਸਕੂਲ ਦੀ ਵਰਦੀ, ਫੱਟੀ, ਸਲੇਟ ਤੇ ਹੋਰ ਕਈ ਕੁਝ ਦੀ ਮੰਗ ਕੀਤੀ ਨਾਲੇ ਇਹ ਵੀ ਕਿਹਾ ਸੀ ਕਿ ਜੇ ਇਹ ਸਭ ਜਲਦੀ ਨਾ ਮਿਲਿਆ ਤਾ ਮਾਸਟਰ ਜੀ ਮੁਰਗਾ ਬਣਾਉਣਗੇ।

ਕਹਿੰਦੇ ਨੇ ਬੱਚਾ ਬਾਦਸ਼ਾਹ ਹੁੰਦੈ। ਮੀਤੂ ਨੇ ਵੀ ਬਾਦਸ਼ਾਹ ਵਾਂਗੂ ਹੁਕਮ ਸੁਣਾ ਦਿੱਤਾ ਕਿ ਉਸ ਹਾਲਤ 'ਚ ਉਹ ਸਕੂਲ ਨਹੀਂ ਜਾਏਗਾ। ਉਸ ਵਕਤ ਤਾਂ ਗੰਜੂ ਨੇ ਜਿਵੇਂ ਕਿਵੇਂ ਆਪਣੀ ਸਾਰੀ ਤਾਕਤ ਇੱਕਠੀ ਕਰਕੇ ਕਹਿ ਦਿੱਤਾ, "ਕੋਈ ਗੱਲ ਨਹੀਂ ਪੁੱਤ ਮੈਂ ਸਵੇਰੇ ਹੀ ਲੈ ਦਿਆਂਗਾ ਸਭ ਕੁਝ।"...ਪਰ ।

ਰਾਤੀਂ ਗੰਜੂ ਨੇ ਅੱਭੜਵਾਹੇ ਉਠਕੇ ਕੂਕ ਰੌਲਾ ਪਾ ਦਿੱਤਾ, "ਭੂਤ...ਭੂਤ ਸੰਤੀਏ ਔਹ ਮਿੰਦੇ ਦਾ ਭੂਤ. ਔਹ.. ਔਹ ਮੀਤੂ ਨੂੰ ਮਾਰਨ ਲੱਗਿਆ। ਬਚਾਉ ..ਬਚਾਉ ਮੇਰੇ ਮੀਤੂ ਨੂੰ ਭੂਤ ਤੋਂ ਬਚਾਉ...।" ਗੰਜੂ ਉਠਕੇ ਹਨੇਰੇ 'ਚ ਇੱਧਰ ਉੱਧਰ ਇਉਂ ਭੱਜਿਆ ਜਿਵੇਂ ਸੱਚੀਂ ਮੁੱਚੀ । ਇੰਨੇ ਨੂੰ ਘਰਦੇ ਬਾਕੀ ਜੀਅ ਉਠ ਬੈਠੇ। ਦੀਵਾ ਬਾਲਿਆ ਤੇ ਗੰਜੂ ਨੂੰ ਸੰਭਾਲਿਆ। ਪਾਣੀ ਪਿਲਾਇਆ। ਉਸ ਰਾਤ ਦੋ ਤਿੰਨ ਵਾਰ ਗੰਜੂ ਨੇ ਉਸੇ ਤਰਾਂ ਕੂਕ ਰੌਲਾ ਪਾਇਆ। ਬਸ ਫਿਰ ਹਾਲਤ ਵਿਗੜਦੀ ਗਈ। ਹੁਣ ਜਦੋਂ ਹੀ ਗੰਜੂ ਇਸ ਹਾਲਤ 'ਚ ਆਉਂਦਾ ਤਾਂ ਕੂਕ ਰੌਲਾ ਪਾਉਣ ਦੇ ਨਾਲ ਨਾਲ ਕਦੇ ਸੋਟੀ ਚੁੱਕਕੇ ਵਿਹੜੇ 'ਚ ਇਧਰ ਉਧਰ ਭੱਜਿਆ ਫਿਰਦਾ ਤੇ ਸੋਟੀਆਂ ਕੰਧਾਂ 'ਚ ਮਾਰਦਾ, ਕਦੇ ਖਾਲੀ ਹੱਥੀਂ ਘਸੁੰਨ ਵੱਟ ਕੇ...ਜੋਰ ਜੋਰ ਨਾਲ ਕੰਧਾਂ 'ਚ ਮਾਰਦਾ ਨਾਲੇ ਜੋਰ ਜੋਰ ਨਾਲ ਚਿਲਾਉਂਦਾ, "ਮੈਂ ਮਾਰ ਦੂੰ ਤੈਨੂੰ.. ਮਾਰ ਦੂੰ...ਮੈਂ ਤੈਨੂੰ ਮੀਤੂ ਨੂੰ ਹੱਥ ਨਹੀਂ ਲਾਉਣ ਦਿੰਦਾ...।" ਫਿਰ ਹੱਫਕੇ ਮੀਤੂ ਉਪਰ ਡਿੱਗ ਪੈਂਦਾ। ਉਸਨੂੰ ਬੁਰੀ ਤਰਾਂ ਹਿੱਕ ਨਾਲ ਘੁੱਟ ਲੈਂਦਾ ਜਿਵੇਂ ਭੂਤ ਤੋਂ ਬਚਾਉਂਦਾ ਹੋਵੇ। ਪਰ ਉਹ ਮੀਤੂ ਨੂੰ ਇਸ ਤਰਾਂ ਘੁੱਟਦਾ, ਲੁਕਾਣ ਲਈ ਇਧਰ ਉਧਰ ਸੁੱਟਦਾ ਕਿ ਬੱਚੇ ਦੀਆਂ ਚੀਕਾਂ ਨਿਕਲ ਜਾਂਦੀਆਂ ਇਥੋਂ ਤੱਕ ਕਿ ਬੱਚਾ ਉਸ ਕੋਲੋਂ ਮਸਾਂ ਪੰਜ ਚਾਰ ਬੰਦੇ ਖੋਹ ਕੇ ਬਚਾਉਂਦੇ। ਕੰਧਾਂ 'ਚ ਮਾਰ ਮਾਰਕੇ ਉਸਨੇ ਆਪਣੇਂ ਹੱਥ, ਪੈਰ, ਗੋਡੇ ਬੁਰੀ ਤਰਾਂ ਜਖਮੀਂ ਕਰ ਲਏ। ਬੱਚੇ ਨੂੰ ਉਸ ਕੋਲੋਂ ਪਰੇ ਲੁਕਾ ਕੇ ਰੱਖਿਆ ਤਾਂ ਉਸਦੀ ਹਾਲਤ ਹੋਰ ਵੀ ਵਿਗੜ ਗਈ। ਲੋਕਾਂ ਦੀ ਭੀੜ ਉਹਦਾ ਤਮਾਸ਼ਾ ਦੇਖਣ ਲਈ ਪਲਾਂ 'ਚ ਆ ਜੁੜਦੀ। ਖੈਰ ਵਿਚੋਂ ਇੱਕ ਦੋ ਚੰਗੇ ਬੰਦਿਆਂ ਨੇ ਗੰਜੂ ਦੇ ਸਾਲੇ ਨਾਲ ਮਿਲਕੇ ਸਲਾਹ ਬਣਾਈ ਕਿ ਇਸਨੂੰ ਤਰੁੰਤ ਕਿਸੇ ਡਾਕਟਰ ਨੂੰ ਵਿਖਾਇਆ ਜਾਵੇ। ਦੂਜੇ ਦਿਨ ਉਸਨੂੰ ਡਾਕਟਰ ਕੋਲ ਲੈ ਜਾਣ ਲਈ ਸ਼ਾਮ ਤੱਕ ਕੁਝ ਪੈਸੇ ਸਾਲਾ ਆਪਣੇ ਪਿੰਡੋਂ ਲਿਆਇਆ ਤੇ ਕੁਝ ਸੰਤੀ ਦਾ ਟੂੰਮ ਟੱਲਾ ਵੇਚਿਆ। ਦੂਜੇ ਦਿਨ ਉਸਨੂੰ ਲਾਗਲੇ ਸ਼ਹਿਰ ਦੇ ਚੰਗੇ ਮੰਨੇ ਪ੍ਰਮੰਨੇ ਡਾਕਟਰ ਕੋਲ ਲੈ ਗਏ। ਡਾਕਟਰ ਨੇ ਕੇਸ ਸਮਝ ਕੇ ਦਵਾਈ ਦੇ ਦਿੱਤੀ।

ਦਵਾਈ ਤਾਂ ਦੇ ਦਿੱਤੀ ਤੇ ਦਵਾਈ ਨੇ ਅਸਰ ਵੀ ਚੰਗਾ ਕੀਤਾ, ਦਵਾਈ ਖਾਂਦਿਆਂ ਗੰਜੂ ਲੱਗਭਗ ਠੀਕ ਰਿਹਾ ਪਰ ਡਾਕਟਰ ਦੀ ਫੀਸ ਨੇ ਵਾਰਸਾਂ ਦੀਆਂ ਜੇਬਾਂ...। ਹੁਣ ਦੂਜੀ ਵਾਰੀ ਪੈਸੇ ਦੀ ਸਮੱਸਿਆ ਖੜੀ ਹੋ ਗਈ। ਦੁਬਾਰਾ ਡਾਕਟਰ ਕੋਲੋਂ ਦਵਾਈ ਲਿਆਉਣ ਲਈ ਪੈਸੇ ਕਿੱਥੋਂ...। ਤੇ ਫਿਰ ਉਹ ਨੇੜਲੇ ਸ਼ਹਿਰ ਦੇ ਸਰਕਾਰੀ ਹਸਪਤਾਲ ਲੈ ਗਏ। ਉਹਨਾਂ ਸੁਣਿਆ ਸੀ ਕਿ ਸਰਕਾਰੀ ਹਸਪਤਾਲ 'ਚ ਦਵਾਈ ਮੁਫ਼ਤ ਮਿਲਦੀ ਐ ਨਾਲੇ ਖਾਸ ਕਰ ਗਰੀਬਾਂ ਨੂੰ ਤਾਂ ਲਾਜ਼ਮੀਂ ਪਰ ਅੱਗੋਂ ਡਾਕਟਰ ਨੇ ਬਜ਼ਾਰੋਂ ਖਰੀਦਨ ਵਾਸਤੇ ਦਵਾਈਆਂ ਦੀ ਲੰਬੀ ਲਿਸਟ ਬਣਾ ਦਿੱਤੀ ਤੇ ਵਾਰਸ ਵਿਚਾਰੇ ਵਾਪਿਸ ਘਰ .....।

ਜਦੋਂ ਦਵਾਈ ਦੇ ਪਰਬੰਧ ਦੀ ਚਿੰਤਾ ਸਭ ਦੇ ਦਿਮਾਗਾਂ ਨੂੰ ਮੱਲੀ ਬੈਠੀ ਸੀ ਤਾਂ ਕਿਸੇ ਨੇ ਆ ਕੇ ਗੱਲ ਕੀਤੀ, "ਭਾਈ ਮੈਨੂੰ ਤਾਂ ਇਹਨੂੰ ਕੋਈ ਕਸਰ ਲੱਗਦੀ ਐ। ਦਵਾ ਦਾਰੂ 'ਤੇ ਤਾਂ ਐਵੇਂ ਪੈਸੇ ਖਰਾਬ ਕਰਨਾ ਈ ਐ। ਜੇ ਮੇਰੀ ਮੰਨੋ ਤਾਂ ਕਿਸੇ ਸਿਆਣੇਂ ਨੂੰ ਦਿਖਾਉ, ਆਹ ਮਿੰਦਾ ਨਿਜ ਹੋਣਾ ਚੜਦੀ ਉਮਰੇ ਸੜ ਮਰਿਆ, ਅਜੇ ਖਾਣ ਹੰਢਾ-ਉਣ ਦੀ ਬਰੇਸ ਸੀ ਉਹਦੀ। ਹੁਣ ਭੁਟਕਦਾ ਫਿਰਦੈ। ਇਹ ਤਾਂ ਕਿਸੇ ਹੋਰ ਨੂੰ ਵੀ ਗਾਲੂ।" ਗੱਲ ਸਭ ਦੇ ਮਨ ਲੱਗ ਗਈ ਨਾਲੇ ਹੋਰ ਕਰਦੇ ਵੀ ਕੀ। ਦੂਜੇ ਹੀ ਦਿਨ ਉਹ ਸਿਆਣੇ ਦੇ ਡੇਰੇ ਨੂੰ ਹੋ ਤੁਰੇ। ਸਿਆਣੇ ਹੋਰਾਂ ਨੂੰ ਦਾਰੂ ਦੀ ਬੋਤਲ ਭੇਂਟ ਕੀਤੀ ਗਈ ਤੇ ਹੋਰ ਸੀਧਾ-ਪੱਤਾ ਵੀ, ਜਿਵੇਂ ਉਸ ਡੇਰੇ ਦੀ ਰੀਤ ਸੀ। ਫਿਰ ਸਿਆਣੇ ਨੇ ਆਪਣੇ ਢੰਗ ਨਾਲ 'ਇਲਾਜ' ਸ਼ੁਰੂ ਕੀਤਾ। ਗੰਦ ਦੀਆਂ ਧੂਪਾਂ ਦਿੱਤੀਆਂ ਤੇ ਗਰਮ ਚਿਮਟੇ ਮਾਰ ਮਾਰ ਵਿਚਾਰੇ ਗੰਜੂ ਨੂੰ ਅਧਮੋਇਆ ਕਰ ਛੱਡਿਆ। ਵਿਚਾਰੇ ਗੰਜੂ ਨੂੰ ਨੀਮ ਬੇਹੋਸ਼ੀ ਦੀ ਹਾਲਤ 'ਚ ਪਹੁੰਚਾਕੇ ਸਿਆਣੇ ਨੇ ਵਾਰਸਾਂ ਨੂੰ ਹੁਕਮ ਸੁਣਾਇਆ, "ਪੰਜ ਵੀਰਵਾਰ ਚੌਂਕੀਆਂ ਭਰੋ, ਭੂਤ ਦਾ ਤਾਂ ਪਿਉ ਵੀ ਨਿਕਲੂ ਭੂਤ ਤਾਂ ਹੈ ਕਿਹੜੇ ਬਾਗ ਦੀ ਮੂਲੀ।"

ਅਗਲੇ ਵੀਰਵਾਰ ਗੰਜੂ ਨੂੰ ਜਬਰਦਸਤੀ ਚੁੱਕਕੇ ਲਿਜਾਇਆ ਗਿਆ। ਉਹ ਚਾਰ ਆਦਮੀਆਂ ਦਾ ਫੜਿਆ ਹੋਇਆ ਵੀ ਫੁੱਟ-ਫੁੱਟ ਰੋਵੇ। ਆਖੇ, "ਉਹ ਜਾਲਮੋਂ ਮੈਨੂੰ ਉਸ ਦੈਂਤ ਕੋਲ ਨਾ ਲਿਜਾਓ, ਉਹ ਮੈਨੂੰ ਕੁੱਟ ਕੁੱਟ ਮਾਰ ਦੇਵੇਗਾ।" ਪਰ ਉਸਦੀ ਕੌਣ ਸੁਣਦਾ। ਉਸ ਤੋਂ ਅਗਲੇ ਵੀਰਵਾਰ ਵੀ ਬੜੀ ਧੂਹ ਘੜੀਸ ਕਰਕੇ ਗੰਜੂ ਨੂੰ ਲਿਜਾਇਆ ਗਿਆ ਤੇ ਫਿਰ ਉਸਤੋਂ ਅਗਲਾ ਵੀਰਵਾਰ ਆ ਗਿਆ। ਉਸ ਨਾਲ ਹੁੰਦੇ ਕਸਾਈ ਪੁਣੇ ਤੋਂ ਬਚਣ ਲਈ ਗੰਜੂ ਸਵੇਰੇ ਮੂੰਹ ਹਨੇਰੇ ਹੀ ਉਠਿਆ ਤੇ ਵਾਹੋਦਾਹ ਭੱਜਕੇ ਗੋਰੇ ਦੇ ਖੂਹ 'ਚ ਜਾ ਛਾਲ ਮਾਰੀ। ਜਦੋਂ ਨੂੰ ਲੋਕ ਇੱਕਠੇ ਹੋਏ...।

ਗੰਜੂ ਦੀ ਲਾਸ਼ ਖੂਹ 'ਚੋਂ ਕੱਢੀ ਤੇ ਅੰਤਮ ਸੰਸਕਾਰ ਲਈ ਲੈ ਜਾਣ ਵਾਲੇ ਹੀ ਸਨ ਕਿ ਪਿੰਡ ਦੇ ਚੌਧਰੀ ਤੇ ਪੁਲਸੀ ਸੂਹੀਏ ਨੇ ਪੁਲੀਸ ਲਿਆ ਖੜਾਈ। ਪੁਲਸੀਏ ਗਮ 'ਚ ਡੁੱਬੇ ਪਰਵਾਰ ਤੋਂ 'ਰਾਸ਼ਨ ਪਾਣੀ' ਝਾੜਨ ਲਈ ਲੱਗੇ ਆਪਣੇ ਜੌਹਰ ਵਿਖਾਉਣ। ਖੈਰ ਪਿੰਡ ਦੇ ਚੌਧਰੀ ਨੂੰ ਹੀ ਵਿੱਚ ਪਾ ਕੇ ਪੁਲਸੀਆਂ ਦਾ ਘਰ ਪੂਰਾ ਕਰ ਦਿੱਤਾ ਗਿਆ ਹੋਰ ਕੋਈ ਚਾਰਾ ਵੀ ਨਹੀਂ ਸੀ। ਲਾਸ਼ ਨੂੰ ਧਾਹਾਂ ਮਾਰਦੇ ਪੁੱਤ, ਧੀਆਂ ਤੇ ਤੀਵੀਂ ਕੋਲੋਂ ਉਠਾ ਕੇ ਸ਼ਮਸ਼ਾਨ ਘਾਟ ਲਿਆ ਕੇ ਅੰਤਮ ਸੰਸਕਾਰ ਕਰ ਦਿੱਤਾ ਗਿਆ। ਚਾਰੇ ਪਾਸੇ ਭੈ ਦਾ ਵਾਤਾਵਰਣ ਸੀ। ਬੁਢੇ-ਠੇਰੇ ਤੇ ਹੋਰ ਗਰੀਬ ਪੇਂਡੂ ਸਭ ਮਿੰਦੇ ਦੇ ਭੂਤ ਬਾਰੇ-ਡਰੇ ੨ ਗੱਲਾਂ ਕਰਦੇ ਰਹੇ। ਅਸਲੀ ਕਾਤਲ ਵੱਲ ਕਿਸੇ ਦੀ ਨਿਗਾਹ ਨਾ ਗਈ। ਸਿਰਫ ਪੰਜ ਸੱਤ ਕਾਲਜ ਦੇ ਪਾੜੇ ਇੱਕ ਪਾਸੇ ਖੜੇ ਆਪਸ ਵਿੱਚ ਹੀ ਕੁਝ ਇਸ ਤਰਾਂ ਦੀ ਘੁਸਰ ਮੁਸਰ ਕਰਦੇ ਰਹੇ ਜਿਵੇਂ ਉਹ ਕਾਤਲ ਨੂੰ ਬੇ ਨਕਾਬ ਕਰਕੇ ਸਜਾ ਦੇਣ ਦੀ ਯੋਜਨਾ ਬਣਾ ਰਹੇ ਹੋਣ। ★

(ਸਫਾ 22 ਦੀ ਬਾਕੀ)

ਕਰ ਦਿਤਾ । ਇਸਦੇ ਖਿਲਾਫ ਰਾਜ ਸਰਕਾਰ ਨੇ ਕੋਰਟ ਵਿਚ ਅਪੀਲ ਕੀਤੀ ਪਰ ਉਸਨੇ ਵੀ ਹੇਠਲੀ ਅਦਾਲਤ ਦੇ ਫੈਸਲੇ ਨੂੰ ਠੀਕ ਸਮਝਿਆ ਅਤ ਅਪੀਲ ਰੱਦ ਕਰ ਦਿਤੀ। ਆਖਰ ਹੁਣ Loulsiana ਸੂਬੇ ਦੀ ਸਰਕਾਰ ਨੇ ਸੁਪਰੀਮ ਕੋਰਟ ਵਿਚ ਅਪੀਲ ਕਰ ਦਿਤੀ ਹੈ ਜਿਸਨੇ ਇਸਨੂੰ ਸੁਣਵਾਈ ਲਈ ਦਾਖਲ ਕਰ ਲਿਆ ਹੈ। ਅਤੇ ਹੁਣ ਇਸ ਬਾਰੇ ਕਾਫੀ ਕੁਝ ਸੁਪਰੀਮ ਕੋਰਟ ਦੇ ਫੈਸਲੇ ਤੇ ਨਿਰਭਰ ਕਰਦਾ ਹੈ ਕਿ ਉਸ ਵਲੋਂ ਕੀ ਫੈਸਲਾ ਦਿਤਾ ਜਾਂਦਾ ਹੈ।

ਇਸਾਈ ਧਾਰਮਿਕ ਪਿਛਾਂਹ ਖਿਚੂ ਅਮਰੀਕਾ ਵਿਚ ਚਲਾਈ ਇਸ ਮੁਹਿੰਮ ਵਿਚ ਸਫਲ ਰਹਿੰਦੇ ਹਨ ਜਾਂ ਨਹੀਂ ਇਹ ਇਕ ਵੱਖਰੀ ਗਲ ਹੈ ਪਰ ਇਸ ਤੋਂ ਇਕ ਗਲ ਜ਼ਰੂਰ ਸਪਸ਼ਟ ਹੁੰਦੀ ਹੈ ਕਿ ਵਿਗਿਆਨ ਦਾ ਵਿਰੋਧ ਕਰਨ ਲਈ ਪਿਛਾਂਹ ਖਿਚੂਆਂ ਵਲੋਂ ਕਿਸ ਤਰਾਂ ਵਿਗਿਆਨ ਦਾ ਹੀ ਆਸਰਾ ਲੈਣ ਦੀ ਕੋਸ਼ਿਸ਼ ਕੀਤੀ ਜਾ ਰਹੀ ਹੈ।

ਉਂਜ ਅਮਰੀਕਾ ਦੇ ਚੇਤਨ ਵਰਗ ਵਲੋਂ ਇਸ ਮੁਹਿੰਮ ਦਾ ਜ਼ਬਰਦਸਤ ਵਿਰੋਧ ਕੀਤਾ ਜਾ ਰਿਹਾ ਹੈ। ਬਹੁਤ ਸਾਰੇ ਵਿਗਿਆਨਕਾਂ ਵਲੋਂ ਇਸਦੇ ਖਿਲਾਫ ਦਸਖਤੀ ਮਹਿੰਮ ਚਲਾਈ ਗਈ ਹੈ ਜਿਨਾਂ ਵਿਚ ਵਿਗਿਆਨੀ ਨੋਬਲ ਇਨਾਮ ਜੇਤੂ ਹਨ। ਸਾਨੂੰ ਆਸ ਹੈ ਕਿ ਜਿੱਤ ਵਿਗਿਆਨਕ ਸੋਚ ਦੀ ਹੀ ਹੋਵੇਗੀ

### ਅੰਧ— ਵਿਸ਼ਵਾਸ਼ਾਂ ਨੂੰ ਵਿਗਿਆਨ ਦੇ ਬੁਰਕੇ ਵਿੱਚ ਪੇਸ਼ ਕਰਨ ਬਾਰੇ

# ਅਮਰੀਕਾ ਵਿੱਚ ਚੱਲ ਰਹੀ ਇੱਕ ਪਿਛਾਂਹ-ਖਿਚੂ ਕੋਸ਼ਿਸ਼

ਅੱਜ ਕੱਲ੍ਹ ਕਿਉਂਕਿ ਕੱਟੜਪੰਥੀਆਂ ਵਿਚ ਵਿਗਿਆਨ ਦਾ ਸਿੱਧਾ ਵਿਰੋਧ ਕਰਨ ਦੀ ਤਾਕਤ ਨਹੀਂ ਰਹੀ ਇਸ ਲਈ ਉਹ ਅਕਸਰ ਆਪਣੇ ਗਲਤ ਰੂੜ੍ਹੀਵਾਦੀ ਵਿਚਾਰਾਂ ਤੇ ਸਾਇੰਸ ਦਾ ਗਿਲਾਫ ਚੜ੍ਹਾ ਕੇ ਬਚਾਉਣਾ ਚਾਹੁੰਦੇ ਹਨ। ਧਾਰਮਿਕ ਵਿਸ਼ਵਾਸਾਂ ਨੂੰ ਠੀਕ ਸਿੱਧ ਕਰਨ ਲਈ ਵਿਗਿਆਨ ਦਾ ਆਸਰਾ ਲੈਣ ਦੀ ਇਕ ਬੜੀ ਦਿਲਚਸਪ ਉਦਾਹਰਣ ਅੱਜ ਕਲ ਅਮਰੀਕਾ ਵਿਚ ਮਿਲ ਰਹੀ ਹੈ। ਉਥੇ ਪਹਿਲਾਂ ਧਾਰਮਿਕ ਲੋਕਾਂ ਵਲੋਂ ਜੀਵਾਂ ਦੀ ਉਤਪਤੀ ਤੇ ਵਿਕਾਸ ਬਾਰੇ ਮਸ਼ਹੂਰ ਵਿਗਿਆਨੀ ਚਾਰਲਸ ਡਾਰਵਿਨ ਦਾ ਸਿਧਾਂਤ ਸਕੂਲਾਂ ਵਿਚ ਪੜ੍ਹਾਉਣ ਦੀ ਵਿਰੋਧਤਾ ਕੀਤੀ ਗਈ ਕਿਉਂਕਿ ਇਹ ਸਿਧਾਂਤ ਈਸਾਈ ਮਤ ਵਿਚ ਦੱਸੇ ਜਾਂਦੇ ਉਤਪਤੀ ਦੇ ਸਿਧਾਂਤ ਦੇ ਉਲਟ ਸੀ। ਜਦ ਇਸ ਵਿਚ ਉਹ ਅਸਫਲ ਰਹੇ ਤਾਂ ਉਹਨਾਂ ਨੇ ਮੰਗ ਕੀਤੀ ਕਿ ਜੀਵ ਵਿਕਾਸ ਦੇ ਵਿਗਿਆਨਕ ਸਿਧਾਂਤ ਦੇ ਨਾਲ ਨਾਲ ਬਾਈਬਲ ਵਿਚ ਜੋ ਕੁਝ ਜੀਵਾਂ ਦੀ ਉਤਪਤੀ ਦੇ ਬਾਰੇ ਲਿਖਿਆ ਗਿਆ ਹੈ ਉਹ ਵੀ ਪੜ੍ਹਾਉਣਾ ਲਾਜ਼ਮੀ ਕੀਤਾ ਜਾਵੇ। ਪਰ ਅਮਰੀਕਾ ਵਿਚ ਕਾਨੂੰਨੀ ਤੌਰ ਤੇ ਧਰਮ ਨੂੰ ਰਾਜ ਨਾਲੋਂ ਵਖਰਿਆਂ ਕੀਤਾ ਹੋਇਆ ਹੈ ਇਸ ਲਈ ਸਟੇਟ ਵਲੋਂ ਕਿਸੇ ਵੀ ਸਕੂਲ ਨੂੰ ਧਾਰਮਿਕ ਸਿੱਖਿਆ ਦੇਣ ਲਈ ਮਜਬੂਰ ਨਹੀਂ ਕੀਤਾ ਜਾ ਸਕਦਾ।

ਆਖਿਰ ਹੁਣ ਉਹ ਇਕ ਨਵਾਂ ਢੰਗ ਵਰਤਣ ਦੀ ਕੋਸ਼ਿਸ਼ ਵਿਚ ਹਨ। ਜਿਸ ਅਧੀਨ ਉਹਨਾਂ ਨੇ ਬਾਈਬਲ ਵਿਚ ਜੀਵਾਂ ਦੇ ਪੈਦਾ ਹੋਣ ਬਾਰੇ ਦਿਤੇ ਗਏ ਸਿਧਾਂਤ ਨੂੰ ਵਿਗਿਆਨਕ ਸ਼ਬਦਾਵਲੀ ਵਰਤ ਕੇ ਲਿਖਿਆ ਅਤੇ ਬਹੁਤ ਵੱਡੀ ਮਾਤਰਾ ਵਿਚ ਲਿਟਰੇਚਰ ਵੰਡਿਆ। (ਬਾਈਬਲ ਅਨੁਸਾਰ ਇਸ ਬਾਰੇ ਸੰਸਾਰ ਦੀ ਪ੍ਰਮਾਤਮਾ ਨੇ 6 ਦਿਨ ਵਿਚ ਰਚਨਾ ਕੀਤੀ, ਪਹਿਲੇ ਦਿਨ ਧਰਤੀ ਅਤੇ ਅਕਾਸ਼ ਬਣਾਇਆ ਅਤੇ ਅਖੀਰਲੇ ਦਿਨ ਆਦਮੀ, ਇਸੇ ਤਰਾਂ ਪੰਜਵੇਂ ਦਿਨ ਪ੍ਰਮਾਤਮਾ ਦੇ ਸਾਰੇ ਜੀਵ ਜੰਤੂ ਬਣਾਏ। ਇਸ ਕਲਪਨਾ ਨੂੰ Theory of Special creation ਕਿਹਾ ਜਾਂਦਾ ਹੈ। ਕਿਸੇ ਹੋਰ ਢੰਗ ਨਾਲ ਦਾਲ ਨਾ ਗਲਦੀ ਵੇਖ ਕੇ ਹੁਣ ਉਹਨਾਂ ਨੇ ਦਾਅਵਾ ਕਰਨਾ ਸ਼ੁਰੂ ਕੀਤਾ ਹੈ ਕਿ ਇਹ ਸਿਧਾਂਤ ਵੀ ਵਿਗਿਆਨਕ ਹੈ ਅਤੇ ਇਸਨੂੰ ਉਹਨਾਂ ਨੇ Creation science ਅਤੇ scientific Creationism ਦੇ ਨਾਮ ਦਿਤੇ ਹਨ।

1977 ਵਿਚ ਉਹ ਇੰਡੀਅਨ ਸੂਬੇ ਵਿਚ ਇਸਨੂੰ ਕੋਰਸ ਵਿਚ ਲਵਾਉਣ ਵਿਚ ਸਫਲ ਹੋ ਗਏ ਹਨ ਪਰ ਅਦਾਲਤ ਵਿਚ ਇਹ ਨੁਕਤਾ ਉਠਾਇਆ ਗਿਆ ਕਿ ਧਰਮ ਤੇ ਰਾਜ ਵਖ-ਵਖ ਹਨ ਇਸ ਲਈ ਇਸ ਧਰਮ ਅਧਾਰਿਤ ਸਿਖਿਆ ਨੂੰ ਕੋਰਸਾਂ ਵਿਚ ਨਹੀਂ ਲਾਇਆ ਜਾ ਸਕਦਾ।

ਫਿਰ ਉਹ ਅਰਾਕਾਨਸਮ ਸੂਬੇ (Arakansam state] ਵਿਚ ਇਹ ਕਨੂੰਨ ਬਣਾਉਣ ਵਿਚ ਸਫਲ ਹੋ ਗਏ ਕਿ ਬਾਈਬਲ ਦੀ ਇਸ Creation Theory ਨੂੰ ਡਾਰਵਿਨ ਦੀ Evolution Theory ਦੇ ਬਰਾਬਰ ਪੜ੍ਹਾਇਆ ਜਾਵੇ। ਪਰ ਇਕ ਲੰਮੀ ਕਨੂੰਨੀ ਲੜਾਈ ਪਿਛੋਂ ਜਿਸ ਵਿਚ ਕਾਫੀ ਸਾਇੰਸਦਾਨਾਂ ਨੇ ਵੀ ਹਿੱਸਾ ਲਿਆ, ਇਹ ਕਨੂੰਨ ਵੀ ਰੱਦ ਹੋ ਗਿਆ।

1981 ਵਿਚ ਲੂਈਸਿਆਨਾ ਸੂਬੇ ਦੀ ਸਰਕਾਰ ਨੇ ਧਾਰਮਿਕ ਪਿਛਾਂਹ-ਖਿਚੂਆਂ ਦੇ ਅਸਰ ਹੇਠ ਫਿਰ ਇਕ ਕਨੂੰਨ ਪਾਸ ਕਰ [illegible] ਕਿ ਬਾਈਬਲ ਅਤੇ ਡਾਰਵਿਨ ਦੇ ਸਿਧਾਂਤ ਇਕੋ ਜਿੰਨੇ ਜ਼ੋਰ ਨਾਲ ਪੜਾਏ ਜਾਣ ਯਾਨੀ ਕਿ [illegible] ਨੂੰ [illegible] ਦੇ ਬਰਾਬਰ ਦਰਜਾ ਦੇ ਦਿੱਤਾ। ਇਸ ਕਨੂੰਨ ਦੇ ਖਿਲਾਫ ਬੱਚਿਆਂ ਦੇ ਮਾਪਿਆਂ ਅਤੇ ਅਧਿਆਪਕਾਂ ਨੇ ਫੈਡਰਲ ਕੋਰਟ ਵਿਚ ਅਪੀਲ ਕਰ ਦਿਤੀ। ਜਿਸਨੇ ਰਾਜ ਸਰਕਾਰ ਜਾਂ ਉਪਰੋਕਤ ਫੈਸਲਾ ਰੱਦ

(ਬਾਕੀ ਸਫਾ 21 ਤੇ)



### ਅੰਧਵਿਸ਼ਵਾਸ਼ਾਂ ਨੂੰ ਵਿਗਿਆਨਕ ਦੇ ਬੁਰਕੇ ਵਿਚ ਪੇਸ਼ ਕਰਨ ਬਾਰੇ

# ਕੁਝ ਖ਼ਤ ਅਤੇ ਜਵਾਬ

1—ਪਿਛਲੇ ਮਹੀਨੇ ਦੋ ਕੁ ਹਫਤਿਆਂ ਲਈ ਪੰਜਾਬ ਆਇਆ ਸੀ। ਇਥੇ 'ਤਰਕਸ਼ੀਲ' ਦੀ ਜਨਵਰੀ-ਫਰਵਰੀ ਦੀ ਕਾਪੀ ਹੱਥ ਲੱਗੀ। ਇਸ ਅੰਕ ਦੀਆਂ ਸਾਰੀਆਂ ਰਚ-ਨਾਵਾਂ ਤੇ ਲੇਖ ਬਹੁਤ ਵਧੀਆ ਤੇ ਸੇਧ ਦੇਣ ਵਾਲੀਆਂ ਲੱਗੀਆਂ।

ਹਾਂ, ਇਕ ਗੱਲ ਜ਼ਰਾ ਕੁ ਅਨੁਚਿਤ ਲੱਗੀ। ਇਹ ਹੈ ਸਮੁੱਚੇ ਪਰਚੇ ਦਾ ਇਕ ਪਾਸੜ ਹੀ ਰਹਿਣਾ। ਗੱਲ ਦੋਹਾਂ ਧਿਰਾਂ ਦੀ ਹੀ ਹੋਣੀ ਚਾਹੀਦੀ ਹੈ। ਵਹਿਮ-ਭਰਮਾਂ ਦੇ ਕਾਰਣਾਂ ਦਾ ਵਿਗਿਆਨਕ ਵਿਸ਼ਲੇਸ਼ਣ ਅਤਿ ਜ਼ਰੂਰੀ ਹੈ। ਅੱਜ ਪੱਛਮੀ ਦੇਸ਼ਾਂ ਵਿਚ ਇਸ ਸਬੰਧ ਵਿਚ ਬਹੁਤ ਹੀ ਤਰਕਸ਼ੀਲ ਤੇ ਨਿਯਮਬੱਧ ਖੋਜ ਜਾਰੀ ਹੈ ਅਤੇ ਹੈਰਾਨਕੁਨ ਨਤੀਜੇ ਸਾਹਮਣੇ ਆ ਰਹੇ ਹਨ। ਹਿਪਨੋਥਿੰਕ, ਈ. ਐਸ. ਪੀ. ਐਨਰਜੀ, ਕਰਿਸਟਲ ਗੇਜ਼ਿੰਗ, ਸਾਈਕ ਐਨਰਜੀ ਅਤੇ ਵਿਗਿਆਨਕ ਤੌਰ ਤੇ ਕੰਪੀਊਟਰਾਈਜ਼ਡ ਜੋਤਿਸ਼ ਵਿਦਿਆ ਅੱਜ ਆਪਣੇ ਸਿਖਰ ਤੇ ਹੈ। ਇਹ ਨਾ ਸਮਝਣਾ ਕਿ ਮੈਂ ਇਹਨਾਂ ਦੀ ਹਾਂ ਵਿਚ ਹਾਂ ਮਿਲਾਕੇ 'ਵਹਿਮਾਂ'-ਭਰਮਾਂ ਨੂੰ ਹੋਰ ਵਧਾਉਣ ਦੀ ਪੁਸ਼ਟੀ ਕਰ ਰਿਹਾ ਹਾਂ ਸਗੋਂ ਮੇਰਾ ਭਾਵ ਇਹ ਹੈ ਕਿ ਪਾਠਕ ਨੂੰ ਜਾਗ੍ਰਿਤ ਕਰਨ ਲਈ ਨਰੋਈ ਸੂਝ ਦਿੰਦੀ ਵਿਉਂਤ ਵਾਲੀ ਵਿਦਿਆ ਦੇਣ ਦੀ ਵੀ ਲੋੜ ਹੈ। ਮਨੋਵਿਗਿਆਨ ਦੀ ਖੇਡ ਅਤੇ ਇਸਦੇ ਚੰਗੇ ਨਤੀਜਿਆਂ ਤੋਂ ਮੁੱਖ ਮੋੜਨਾ ਸ਼ਾਇਦ ਜਾਇਜ਼ ਨਾ ਰਹੇ। ਖੈਰ ਇਹ ਕੇਵਲ ਇਕ ਸਲਾਹ ਮਾਤਰ ਸੁਝਾਅ ਹੈ। ਜੇਕਰ ਆਪ ਚਾਹੋ ਤਾਂ ਇਸ ਵਿਸ਼ੇ ਤੇ ਕੁਝ ਲਿਖਣ ਦਾ ਹੀਆ ਕਰ ਸਕਦਾ ਹਾਂ ਕਿ —ਪੱਛਮ ਕੀ ਕਹਿੰਦਾ ਹੈ ਇਸ ਸਬੰਧ ਵਿਚ।

ਗੁਰਦਿਆਲ ਸਿੰਘ ਰਾਏ
ਬਰਮਿੰਘਮ (U.K.)

—ਮੈਗਜ਼ੀਨ ਤੁਹਾਨੂੰ ਪਸੰਦ ਆਇਆ ਇਹ ਸਾਡੇ ਲਈ ਖੁਸ਼ੀ ਤੇ ਉਤਸ਼ਾਹ ਦੇਣ ਵਾਲੀ ਗੱਲ ਹੈ ਬਾਕੀ ਜੋ ਨੁਕਤੇ ਤੁਸੀਂ ਦੂਸਰੇ ਪਹਿਰੇ ਵਿਚ ਉਠਾਏ ਹਨ ਅਸੀਂ ਇਹਨਾਂ ਬਾਰੇ ਕੁਝ ਸਪਸ਼ਟ ਕਰਨਾ ਚਾਹਾਂਗੇ ਕਿਉਂਕਿ ਇਸ ਕਿਸਮ ਦੀਆਂ ਗੱਲਾਂ ਪੜ੍ਹੇ ਲਿਖੇ ਤਬਕੇ ਵਲੋਂ ਅਕਸਰ ਹੀ ਆਉਂਦੀਆਂ ਰਹਿੰਦੀਆਂ ਹਨ।

ਅਸਲ ਵਿਚ 'ਵਹਿਮਾਂ ਭਰਮਾਂ ਦੇ ਵਿਗਿਆਨਕ ਆਧਾਰ' ਦੇ ਨਾਮ ਹੇਠ ਦੋ ਰੁਝਾਨ ਕੰਮ ਕਰ ਰਹੇ ਹਨ। ਜਿੰਨਾਂ ਵਿਚੋਂ ਇਕ ਹੈ ਵਹਿਮਾਂ-ਭਰਮਾ ਦੇ ਪੈਦਾ ਹੋਣ ਦੇ ਮਨੋਵਿਗਿਆਨਕ ਆਧਾਰਾਂ ਨੂੰ ਖੋਜਣਾਂ ਤਾਂ ਜੋ ਵਹਿਮਾਂ-ਭਰਮਾਂ ਨੂੰ ਖਤਮ ਕਰਨ ਲਈ ਇਹਨਾਂ ਬਾਰੇ ਵਧੇਰੇ ਜਾਣਕਾਰੀ ਪ੍ਰਾਪਤ ਕੀਤੀ ਜਾ ਸਕੇ। ਇਸ ਅਧੀਨ ਇਸ ਗੱਲ ਦੀ ਖੋਜ ਕੀਤੀ ਜਾਂਦੀ ਹੈ ਕਿ ਕਿੰਨਾਂ ਹਾਲਤਾਂ ਵਿਚ ਕੋਈ ਅੰਧ-ਵਿਸ਼ਵਾਸ਼ ਸ਼ੁਰੂ ਹੋਇਆ ਅਤੇ ਉਹ ਕਿਵੇਂ ਆਪਣੇ ਰੂਪ ਬਦਲਦਾ ਰਿਹਾ ਜਾਂ ਕਾਇਮ ਰਿਹਾ ? ਤਾਂ ਜੋ ਉਸ ਅੰਧ-ਵਿਸ਼ਵਾਸ਼ ਦੀ ਅਸਲੀਅਤ ਲੋਕਾਂ ਸਾਹਮਣੇ ਸਪਸ਼ਟ ਕਰਕੇ ਉਸ ਤੋਂ ਛੁਟਕਾਰਾ ਪਾਇਆ ਜਾ ਸਕੇ। ਵਹਿਮਾਂ-ਭਰਮਾਂ ਦੇ ਆਪਣੀਆਂ ਲਿਖਤਾਂ ਵਿਚ ਕਰਦੇ ਰਹਿੰਦੇ ਹਾਂ।

ਦੂਸਰਾ ਰੁਝਾਨ ਇਹ ਹੈ ਕਿ ਇਹਨਾਂ ਅੰਧ-ਵਿਸ਼ਵਾਸ਼ਾਂ ਨੂੰ ਠੀਕ ਸਿੱਧ ਕਰਨ ਲਈ ਅਜਿਹੀਆਂ ਦਲੀਲਾਂ ਘੜੀਆਂ ਜਾਣ ਜਿੰਨ੍ਹਾਂ ਆਸਰੇ ਇਹਨਾਂ ਨੂੰ ਵਿਗਿਆਨਕ ਤੌਰ ਤੇ ਜਾਇਜ਼ ਠਹਿਰਾਇਆਂ ਜਾ ਸਕੇ। ਕਿਉਂਕਿ ਵਿਗਿਆਨ ਨਾਲ ਸਿੱਧੀ ਲੜਾਈ ਵਿਚ ਅਧਿਆਤਮਵਾਦ ਹਾਰ ਚੁੱਕਾ ਹੈ ਅਤੇ ਵਿਗਿਆਨ ਦੀ ਲੋਕਾਂ ਵਿਚ ਐਨੀ ਥਾਂ ਬਣ ਚੁੱਕੀ ਹੈ ਕਿ ਆਮ ਭਾਸ਼ਾ ਵਿਚ ਵੀ ਕਿਸੇ ਗੱਲ ਨੂੰ 'ਗੈਰ ਵਿਗਿਆਨਕ' ਕਹਿਣ ਤੋਂ ਭਾਵ ਗਲਤ ਹੋਣਾ ਅਤੇ

# ਕੁਝ ਖ਼ਤ ਅਤੇ ਜਵਾਬ

2. 'ਅਲੌਕਿਕ ਸ਼ਕਤੀਆਂ' ਨਾਮੀ ਇਕ ਹਿੰਦੀ ਦੀ ਪੁਸਤਕ ਵਿਚ ਲਿਖਿਆ ਹੈ ਕਿ ਇਕ ਵਿਗਿਆਨਕ ਨੇ ਆਪਣੇ ਪ੍ਰਯੋਗ ਰਾਹੀਂ ਮਰ ਰਹੇ ਸਰੀਰ 'ਚੋਂ ਆਤਮਾਂ ਨੂੰ ਨਿਕਲਦੇ ਦੇਖਿਆ। ਇਸ ਤੋਂ ਇਲਾਵਾ ਹੋਰ ਵੀ ਅਜਿਹੀਆਂ ਗੱਲਾਂ ਕਹੀਆਂ ਗਈਆਂ ਹਨ। ਕੀ ਇਹਨਾਂ ਵਿਗਿਆਨਕਾਂ ਨੇ ਅਜਿਹੇ ਪ੍ਰਯੋਗ ਕੀਤੇ ਸਨ ? ਜੇ ਨਹੀਂ ਤਾਂ ਤੁਹਾਨੂੰ ਇਹਨਾਂ ਦੀ ਅਲੋਚਨਾ ਕਰਨੀ ਚਾਹੀਦੀ ਹੈ। ਕਿਉਂਕਿ ਦੋਹਨੋਂ ਪਾਸੀਂ ਵਿਗਿਆਨ ਦੇ ਸਬੂਤ ਦਿਤੇ ਜਾ ਰਹੇ ਹਨ ਅਸੀਂ ਕਿਸਨੂੰ ਸੱਚ ਮੰਨੀਏ।

ਦਵਿੰਦਰ ਕੁਮਾਰ ਬੰਗਾ
ਸਰੂਪ ਨਗਰ (ਜਲੰਧਰ)

3: —ਵਿਗਿਆਨਕਾਂ ਨੇ ਖੋਜ ਕੀਤੀ ਕਿ ਆਦਮੀ ਨੂੰ ਮਰਨ ਸਮੇਂ ਸ਼ੀਸ਼ੇ ਦੇ ਬਕਸੇ ਵਿਚ ਬੰਦ ਕਰ ਦਿਤਾ ਅਤੇ ਜਦ ਉਸਦੀ ਮੌਤ ਹੋਈ ਤਾਂ ਸ਼ੀਸ਼ਾ ਟੁੱਟ ਗਿਆ। ਕੀ ਉਸਦੀ ਰੂਹ ਨਿਕਲਕੇ ਕਿਤੇ ਗਈ ? ਇਸ ਬਾਰੇ ਸਪਸ਼ਟ ਕਰੋ।

ਕਿਰਨ ਬਾਲਾ ਘਈ
ਰਾਮਪੁਰਾ ਫੂਲ

'ਵਿਗਿਆਨਕ ਗੱਲ ਤੋਂ ਭਾਵ ਸਚਾਈ ਲਿਆ ਜਾਂਦਾ ਹੈ। ਇਸ ਲਈ ਬਹੁਤ ਸਾਰੀਆਂ ਰੱਦ ਹੋ ਚੁਕੀਆਂ ਗੱਲਾਂ ਨੂੰ ਕੁਝ ਵਿਗਿਆਨਕ ਸ਼ਬਦਾਵਲੀ ਵਰਤ ਕੇ ਠੀਕ ਸਿੱਧ ਕਰਨ ਦੀ ਕੋਸ਼ਿਸ਼ ਕੀਤੀ ਜਾਂਦੀ ਹੈ। ਇਸ ਬਾਰੇ ਇਕ ਉਦਾਹਰਣ ਤਾਂ ਅਮਰੀਕਾ ਵਿਚ ਚਲ ਰਹੀ ਕੋਸ਼ਿਸ਼ ਬਾਰੇ ਇਸੇ ਅੰਕ ਦੇ ਇਕ ਲੇਖ ਵਿਚ ਦਿਤੀ ਜਾ ਰਹੀ ਹੈ। ਇਸੇ ਰੁਝਾਨ ਦੀ ਇਕ ਹੋਰ ਉਘੜਵੀਂ ਉਦਾਹਰਣ ਕੰਪਿਊਟਰ ਰਾਹੀਂ ਜੋਤਿਸ਼ ਲਾਉਣ ਤੇ ਜਨਮ ਕੁੰਡਲੀਆ ਬਨਾਉਣ ਦੀ ਹੈ ਜਿਸਦੀ ਇਸ਼ਤਿਹਾਰਬਾਜ਼ੀ ਪਿਛਲੇ ਸਮੇਂ ਵਿਚ ਪੰਜਾਬ ਦੇ ਕੁਝ ਅਖਬਾਰਾਂ ਵਿਚ ਵੀ ਹੁੰਦੀ ਰਹੀ ਹੈ। ਇਹ ਸਿਰਫ ਇਹਨਾਂ ਵਲੋਂ ਲੋਕਾਂ ਨੂੰ ਠੱਗਣ ਲਈ ਸਾਇੰਸ ਦੀ ਇਕ ਖੋਜ ਕੰਪਿਊਟਰ ਦੀ ਦੁਰਵਰਤੋਂ ਹੈ। ਇਸ ਵਿਚ ਜਨਮ ਤਰੀਕ, ਜਨਮ-ਸਮਾਂ ਆਦਿ ਦੇ ਅਖਬਾਰ ਤੇ ਗ੍ਰਹਿਆਂ ਦਾ ਹਿਸਾਬ ਕਿਤਾਬ ਲਾਉਣ ਦਾ ਕੰਮ ਜੋ ਆਮ ਜੋਤਿਸ਼ੀ ਕਰਦਾ ਹੈ ਉਹ ਹਿਸਾਬ-ਕਿਤਾਬ ਕੰਪਿਊਟਰ ਰਾਹੀਂ ਕਰਵਾਇਆ ਜਾਂਦਾ ਹੈ। ਜਦ ਗ੍ਰਹਿਆਂ ਦੀ ਸਥਿਤੀ ਦਾ ਕਿਸੇ ਮਨੁੱਖ ਦੇ ਜੀਵਨ ਨਾਲ ਕੋਈ ਸਬੰਧ ਹੀ ਨਹੀਂ ਤਾਂ ਇਸ ਆਧਾਰ ਤੇ ਲਾਇਆ ਗਿਆ ਹਿਸਾਬ ਕਿਤਾਬ ਦੇ ਕੱਢੇ ਗਏ ਸਿੱਟੇ ਠੀਕ



ਉਪਰੋਕਤ ਪ੍ਰਸੰਗ ਵਿਚ ਭਾਰਤ ਦੇ ਪ੍ਰਸਿੱਧ ਸਾਇੰਸ ਮੈਗਜ਼ੀਨ SCIENCE TODAY ਦੇ ਨਵੇਂ ਮੁਖ-ਸੰਪਾਦਕ ਮੁਕਲ ਸ਼ਰਮਾ ਦੀ ਗੱਲ ਕਰਨੀ ਕੁਥਾਵੇਂ ਨਹੀਂ ਹੋਵੇਗੀ। ਉਹ ਚਾਹੇ ਸਾਇੰਸ ਦੇ ਸਿਰਕੱਢ ਮੈਗਜ਼ੀਨ ਦਾ ਐਡੀਟਰ ਹੈ ਅਤੇ ਉਸ ਕੋਲ ਵਿਗਿਆਨ ਦੀਆਂ ਡਿਗਰੀਆਂ ਹੀ ਹੋਣਗੀਆਂ ਹੀ ਪ੍ਰੰਤੂ ਵਿਗਿਆਨਕ ਸੋਚ ਦਾ ਉਹ ਪੱਕਾ ਵੈਰੀ ਹੈ। ਪਿਛਲੇ ਸਾਲਾਂ ਵਿਚ ਅੰਗਰੇਜ਼ੀ ਦੇ ਪ੍ਰਸਿੱਧ ਰਸਾਲਿਆਂ (ਜਿਵੇਂ 'ਇਲਸਟ੍ਰੇਟਡ ਵੀਕਲੀ'ਤੇ Dobonair ਆਦਿ) ਵਿਚ ਉਸਦੇ ਤਰਕਸ਼ੀਲਾਂ ਖਿਲਾਫ ਅਤੇ ਅਖੌਤੀ ਕਰਾਮਾਤਾਂ ਬਾਰੇ ਕਾਫੀ ਲੇਖ ਛਪਦੇ ਰਹੇ ਹਨ। ਆਪਣੇ ਇਸੇ ਦ੍ਰਿਸ਼ਟੀਕੋਣ ਹੇਠ ਉਹ 'ਸਾਇੰਸ ਟੂਡੇ' ਵਿਚ ਵੀ ਭੂਤਾਂ ਦੀਆਂ ਕਹਾਣੀਆਂ ਦੇਣੋਂ ਗੁਰੇਜ਼ ਨਹੀਂ ਕਰ ਰਿਹਾ (ਅਪ੍ਰੈਲ 87 ਅੰਕ)। ਕੁਝ ਅਜਿਹੇ ਵਿਅਕਤੀ ਵਲੋਂ 'ਸਾਇੰਸ ਟੂਡੇ ਵਿਚ ਲਿਖੀ ਹਰ ਗੱਲ ਨੂੰ ਹੀ ਇਸੇ ਕਰਕੇ ਸੱਚ ਮੰਨ ਲਿਆ ਜਾਵੇ ਕਿ ਉਹ ਸਾਇੰਸ ਦੇ ਇਕ ਸਥਾਪਿਤ ਮੈਗਜ਼ੀਨ ਵਿਚ ਕਹੀ ਗਈ ਹੈ।



# ਅਤੇ ਜਵਾਬ

ਕਿਵੇਂ ਹੋ ਸਕਦੇ ਹਨ ? ਇਹ ਹਿਸਾਬ ਚਾਹੇ ਜੋਤਿਸ਼ੀ ਖੁਦ ਲਾਵੇ ਤੇ ਚਾਹੇ ਕੰਪਿਊਟਰ ਤੋਂ ਲੁਆਵੇ ਇਸ ਨਾਲ ਕੋਈ ਫਰਕ ਨਹੀਂ ਪੈਂਦਾ।

ਇਸੇ ਤਰ੍ਹਾਂ ਸਾਨੂੰ ਸ਼ਪਸ਼ਟ ਹੈ ਕਿ ਐਨਰਜੀ (ਸ਼ਕਤੀ) ਪਦਾਰਥ ਦਾ ਹੀ ਇਕ ਗੁਣ ਹੈ ਅਤੇ ਇਸੇ ਤੋਂ ਉਤਪੰਨ ਹੋ ਸਕਦੀ ਹੈ। ਪਰ ਕੁਝ ਲੋਕਾਂ ਵਲੋਂ ਆਪਣੇ ਫਿਕਰਾ ਨੂੰ ਹੀ ਸਾਈਕ ਐਨਰਜੀ (ਮਾਨਸਿਕ ਸ਼ਕਤੀ) ਦਾ ਕਾਰਨਾਮਾ ਦੱਸਣਾ ਸ਼ੁਰੂ ਕਰ ਦਿਤਾ ਗਿਆ। ਇਸ ਤਰ੍ਹਾਂ ਇਸਰਾਈਲ ਦੇ ਜਾਦੂਗਰ ਯੂਰੀ ਗੇਲਰ ਵਲੋਂ ਚਮਚੇ ਆਦਿ, ਬਿਨਾਂ ਹੱਥ ਲਾਏ ਮੋੜਨ ਦਾ ਟ੍ਰਿਕ ਕੀਤਾ ਜਾਂਦਾ ਸੀ ਜਿਸ ਬਾਰੇ ਉਹ ਦਾਅਵਾ ਕਰਦਾ ਸੀ ਕਿ ਇਹ ਉਸ ਵਲੋਂ ਸਾਈਕ-ਐਨਰਜੀ ਦੀ ਮਦਦ ਨਾਲ ਕੀਤਾ ਜਾਂਦਾ ਹੈ ਪਰ ਉਹ ਵੀ ਵਿਗਿਆਨਕਾਂ ਦੀ ਟੀਮ ਵਲੋਂ ਪੜਤਾਲ ਕਰਵਾਉਣੋ ਤੋਂ ਇਨਕਾਰੀ ਰਿਹਾ ਸੀ। ਇਸੇ ਤਰਾਂ ਹੋਰ ਖਬਰਾਂ ਵੀ ਛਪਦੀਆਂ ਰਹਿੰਦੀਆਂ ਹਨ ਪਰ ਜਦੋਂ ਇਹਨਾਂ ਦੀ ਅਸਲੀਅਤ ਦੀ ਖੋਜ ਕੀਤੀ ਜਾਂਦੀ ਹੈ ਤਾਂ ਇਹ ਫਰਾਡ ਹੀ ਨਿਕਲਦੀਆਂ ਹਨ।

ਬਾਕੀ ਹਿਪਨੋਟਿਜ਼ਮ ਦੀ ਅਸੀਂ ਖੁਦ ਵਰਤੋਂ ਕਰਦੇ ਹਾਂ (ਹਿਪਨੋਟਿਜ਼ਜ ਤੋਂ ਕੀ ਭਾਵ ਹੈ ਕਿਰਪਾ ਕਰਕੇ ਸਪਸ਼ਟ ਕੀਤਾ ਜਾਵੇ। ਮਨੋਵਿਗਿਆਨ ਦੀ ਜਿੰਨੀ ਕੁ ਜਾਣਕਾਰੀ ਹੈ ਉਸਦੀ ਅਸੀਂ ਜ਼ਰੂਰ ਵਰਤੋਂ ਕਰਦੇ ਹਾਂ ਅਤੇ ਇਸ ਬਾਰੇ ਹੋਰ ਗਿਆਨ ਪ੍ਰਾਪਤ ਕਰਨ ਲਈ ਉਤਸਕ ਰਹਿੰਦੇ ਹਾਂ। ਵੈਸੇ ਪੰਜਾਬੀ ਵਿੱਚ ਇਹਨਾਂ ਵਿਸ਼ਿਆਂ ਤੇ ਨਿਕਲਣ ਵਾਲਾ ਵਿਗਿਆਨਕ ਦ੍ਰਿਸ਼ਟੀਕੋਣ ਦਾ ਪਹਿਲਾ ਮੈਗਜੀਨ ਹੈ ਅਤੇ ਪੰਜਾਬੀ ਵਿੱਚ ਇਸ ਬਾਰੇ ਪਹਿਲਾਂ ਕੋਈ ਬਹੁਤਾ ਲਿਟਰੇਚਰ ਨਹੀਂ ਮਿਲਦਾ ਅਸਲ ਵਿੱਚ ਤਾਂ ਪੰਜਾਬ ਵਿੱਚ ਅੰਧ-ਵਿਸ਼ਵਾਸ਼ਾਂ ਬਾਰੇ, ਮਾਨਸਿਕ ਰੋਗਾਂ ਤੇ ਮਾਨਸਿਕ ਭਰਮਾਂ ਬਾਰੇ, ਜਾਦੂ-ਜੋਤਿਸ਼ ਅਤੇ ਜੰਤਰਾਂ-ਮੰਤਰਾਂ ਆਦਿ ਬਾਰੇ ਅਤੇ ਵਿਗਿਆਨਕ ਜਾਣਕਾਰੀ ਨੂੰ ਵਿਗਿਆਨਕ ਨਜ਼ਰੀਏ ਤੋਂ ਆਮ ਲੋਕਾਂ ਤੱਕ ਲੈ ਕੇ ਜਾਣ ਦੀ ਸ਼ੁਰੂਆਤ ਹੀ ਰੈਸ਼ਨਲਿਸਟ ਸੁਸਾਇਟੀ ਪੰਜਾਬ ਦੇ ਬਣਨ ਨਾਲ ਹੋਈ ਹੈ। ਸੋ ਇਸ ਕਰਕੇ ਸਾਡੀਆਂ ਕੁਝ ਸੀਮਤਾਈਆਂ ਰਹਿ ਸਕਦੀਆਂ ਹਨ। ਅਸੀਂ ਕਿਸੇ ਵੀ ਪਾਠਕ ਵਲੋਂ ਇਹਨਾਂ ਵਿਸ਼ਿਆਂ ਤੇ ਭੇਜੀ ਗਈ ਜਾਣਕਾਰੀ ਦਾ ਸਵਾਗਤ ਕਰਦੇ ਹਾਂ ਸੋ ਤੁਸੀਂ ਪੱਛਮੀ ਦੇਸ਼ਾਂ ਵਿੱਚ ਇਹਨਾਂ ਬਾਰੇ ਜੋ ਚਰਚਾ ਚੱਲ ਰਹੀ ਹੈ ਉਸਤੋਂ ਜਰੂਰ ਜਾਣੂ ਕਰਵਾਉ।

—ਜਿਸ ਤਰ੍ਹਾਂ ਅਸੀਂ ਆਮ ਵੇਖਦੇ ਹਾਂ ਕਿ ਲੋਕਾਂ ਨੂੰ ਲੁਟਣ ਲਈ ਅੰਧ ਵਿਸ਼ਵਾਸ਼ਾਂ ਅਤੇ ਗੈਰ ਵਿਗਿਆਨਕ ਵਿਚਾਰਾਂ ਦਾ ਅਨੇਕਾਂ ਢੰਗਾਂ ਨਾਲ ਜ਼ੋਰਦਾਰ ਪ੍ਰਚਾਰ ਕੀਤਾ ਜਾਂਦਾ ਹੈ ਉਥੇ 'ਅਲੌਕਿਕ ਸ਼ਕਤੀਆਂ' ਵਰਗੀਆਂ ਕਿਤਾਬਾਂ ਛਾਪਣੀਆਂ ਜਾਂ ਇਸ ਤਰਾਂ ਦੀਆਂ ਹੋਰ ਕਹਾਣੀਆਂ ਘੜ ਕੇ ਪ੍ਰਚਾਰਨੀਆਂ ਤਾਂ ਬਹੁਤ ਸਾਧਾਰਣ ਗੱਲਾਂ ਹੀ ਹਨ। ਇਸੇ ਤਰ੍ਹਾਂ ਦੀਆਂ ਹੋਰ ਲਿਖਤਾਂ ਆਮ ਮਿਲ ਜਾਂਦੀਆਂ ਹਨ ਜਿੰਨਾਂ ਵਿੱਚ ਕਿਸੇ ਬੇ-ਸਿਰ ਪੈਰ ਗੱਲ ਬਾਰੇ ਇਹ ਲਿਖਕੇ ਜਚਾਉਣ ਦੀ ਕੋਸ਼ਿਸ਼ ਕੀਤੀ ਜਾਂਦੀ ਹੈ ਕਿ ਇਸਨੂੰ ਫਲਾਣੇ ਦੇਸ਼ ਵਿੱਚ ਵਿਗਿਆਨੀਆਂ ਵਲੋਂ ਪਰਖਿਆ ਗਿਆ ਹੈ। ਅਜਿਹੀ ਹੀ ਉਦਾਹਰਣ ਇਸ ਕਹਾਣੀ ਦੀ ਹੈ ਕਿ ਕਿਸੇ ਵਿਗਿਆਨੀ ਨੇ ਮਰ ਰਹੇ ਆਦਮੀ ਨੂੰ ਸ਼ੀਸ਼ੇ ਦੇ ਬਕਸੇ ਵਿੱਚ ਬੰਦ ਕਰ ਦਿੱਤਾ ਤੇ ਉਸਦੇ ਮੌਤ ਹੋਣ ਤੇ ਸ਼ੀਸ਼ੇ ਵਿੱਚ ਤਰੇੜ ਆ ਗਈ ਯਾਨੀ ਕਿ ਉਸਦੀ ਰੂਹ ਨਿਕਲ ਕੇ ਗਈ (ਇਹ ਕਹਾਣੀ ਬਹੁਤ ਵੱਡੀ ਪੱਧਰ ਤੇ ਪ੍ਰਚਲਿਤ ਹੈ ਅਤੇ ਮੈਨੂੰ ਖੁਦ ਨੂੰ ਇਹ ਕਾਫੀ ਸਾਂਲ ਪਹਿਲਾਂ ਸਕੂਲ ਵਿੱਚ ਪੜ੍ਹਦੇ ਸਮੇਂ ਹੀ ਸੁਣਨੀ ਪਈ ਸੀ... ਅਤੇ ਦੁਖਾਂਤ ਇਹ ਕਿ ਸੁਣਾਉਣ ਵਾਲਾ ਮੇਰਾ ਸਾਇੰਸ ਅਧਿਆਪਕ ਸੀ) ਅਸਲ ਵਿਚ ਇਹ ਵੀ ਰੂਹ ਵਗੈਰਾ ਦੇ ਸੰਕਲਪਾਂ ਨੂੰ ਵਿਗਿਆਨਕ ਤੌਰ ਤੇ ਠੀਕ ਦਰਸਾਉਣ ਲਈ ਪ੍ਰਚਾਰੀ ਗਈ ਇਕ ਮਿੱਥ ਹੀ ਹੈ। ਇਸਨੂੰ ਗਲਤ ਸਿੱਧ ਕਰਨ ਵਾਸਤੇ ਸਾਡੇ ਲਈ ਇਹ ਚਰਚਾ ਤਾਂ ਸੰਭਵ ਨਹੀਂ ਥਾਂ ਥਾਂ ਤੇ ਜਾ ਕੇ ਸ਼ੀਸ਼ੇ ਦੇ ਬਕਸੇ ਵਿਚ ਆਦਮੀ ਨੂੰ ਮਾਰਿਆ ਜਾਵੇ ਅਤੇ ਦਿਖਾਇਆ ਜਾਵੇ ਕਿ ਕੋਈ ਸ਼ੀਸ਼ਾ ਨਹੀਂ ਟੁਟਦਾ। ਪਰ ਤੁਸੀਂ ਇਹੀ ਪ੍ਰਯੋਗ ਕਿਸੇ ਛੋਟੇ ਜਾਨਵਰ ਜਿਵੇਂ ਕਿਰਲੀ ਜਾਂ ਚੂਹੇ ਵਗੈਰਾ ਤੇ ਜ਼ਰੂਰ ਕਰ ਸਕਦੇ ਹੋ ਕਿ ਉਸਨੂੰ ਕਿਸੇ ਕੱਚ ਦੀ ਬੋਤਲ ਆਦਿ ਵਿਚ ਰੱਖਕੇ ਨਾਂਲ ਹੀ ਕੋਈ ਤੇਜ਼ ਜ਼ਹਿਰੀਲੀ ਕੀਟ-ਨਾਸ਼ਕ ਦਵਾਈ ਪਾ ਕੇ ਬੋਤਲ ਦਾ ਢੱਕਣ ਲਗਾ ਦਿਤਾ ਜਾਵੇ ਅਤੇ ਫਿਰ ਵੇਖਿਆ ਜਾਵੇ ਕਿ ਕੀ ਭਲਾ ਬੋਤਲ ਜਾਂ ਉਹ ਸ਼ੀਸ਼ੇ ਦਾ ਬਰਤਨ ਉਸਦੇ ਮਰਨ ਤੇ ਟੁਟਦਾ ਹੈ ਜਾਂ ਨਹੀਂ। ਸੋ ਕਹਿਣ ਤੋਂ ਭਾਵ ਹੈ ਕਿ ਜਿੰਨਾ ਕੁ ਪ੍ਰਚਾਰ ਵਿਗਿਆਨਕ ਦ੍ਰਿਸਟੀਕੋਣ ਤੋਂ ਹੋ ਰਿਹਾ ਹੈ ਉਸ ਤੋਂ ਕਿਤੇ ਵੱਧ ਪ੍ਰਚਾਰ ਦੂਸਰੇ ਪਾਸਿਉਂ ਇਸ ਦੇ ਉਲਟ ਹੋ ਰਿਹਾ ਹੈ ਸਾਨੂੰ ਆਪਣੀ ਸੋਚ ਨੂੰ ਪਰਪੱਕ ਬਨਾਉਣਾ ਚਾਹੀਦਾ ਹੈ ਤਾਂ ਜੋ ਹਰ ਤਰਾਂ ਦੇ ਪ੍ਰਚਾਰ ਵਿਚੋਂ ਠੀਕ ਅਤੇ ਗਲਤ ਦਾ ਨਿਰਣਾ ਕਰਨ ਦੇ ਕਾਬਿਲ ਹੋ ਸਕੀਏ।




? ਸਾਨੂੰ ਉਸ ਸਮੇਂ ਬਹੁਤ ਹੀ ਖੁਸ਼ੀ ਹੋਈ ਸੀ ਜਦੋਂ ਅਸੀਂ ਡਾ: ਕਵੂਰ ਦੀਆਂ ਕਿਤਾਬਾਂ " ਤੇ ਦੇਵ ਪੁਰਸ਼ ਹਾਰ ਗਏ" ਅਤੇ ਦੇਵ, ਦੈਂਤ ਤੇ ਰੂਹਾਂ" ਪ੍ਰਾਪਤ ਕੀਤੀਆਂ ਸਨ ਕਿਉਂਕਿ ਉਹਨਾਂ ਵਿਚ ਲਿਖਿਆ ਗਿਆ ਸੀ ਕਿ ਇਹ ਕਿਤਾਬਾਂ ਮਿਡਲ, ਹਾਈ, ਹਾਇਰ ਸੈਕੰਡਰੀ ਸਕੂਲਾਂ ਅਤੇ ਸਮਾਜਿਕ ਸਿਖਿਆ ਕੇਂਦਰਾਂ ਲਈ ਮਨਜ਼ੂਰ ਸ਼ੁਦਾ ਹਨ। ਸੋ ਆਸ ਸੀ ਇਹ ਉਪਰੋਕਤ ਪੱਧਰ ਤੇ ਲਾਗੂ ਹੋਣਗੀਆਂ ਪਰ ਹੁਣ ਤਕ ਇਸ ਬਾਰੇ ਕੁਝ ਨਹੀਂ ਸੁਣਿਆ। ਸਾਨੂੰ ਸਾਰਿਆਂ ਨੂੰ ਇਸ ਬਾਰੇ ਬਹੁਤ ਹੀ ਕੋਸ਼ਿਸ਼ ਕਰਨੀ ਜ਼ਰੂਰੀ ਹੈ।

ਬਲਵਿੰਦਰ ਸਿੰਘ ਢੀਂਡਸਾ
G.N.E.C. ਲੁਧਿਆਣਾ

—ਕਿਤਾਬਾਂ ਮਨਜ਼ੂਰ ਹੋਣ ਦਾ ਭਾਵ ਇਹ ਸੀ ਕਿ ਇਹ ਕਿ ਇਹ ਕਿਤਾਬਾਂ ਇਹਨਾਂ ਸਕੂਲਾਂ ਜਾਂ ਸੰਸਥਾਵਾਂ ਦੀਆਂ ਲਾਇਬ੍ਰੇਰੀਆਂ ਵਲੋਂ ਖਰੀਦੀਆਂ ਜਾ ਸਕਦੀਆਂ ਹਨ। ਸੋ ਸਾਨੂੰ ਸਾਰਿਆਂ ਨੂੰ ਖਾਸ ਕਰਕੇ ਅਧਿਆਪਕਾਂ ਨੂੰ ਚਾਹੀਦਾ ਹੈ ਕਿ ਉਹ ਸਕੂਲਾਂ ਜਾਂ ਹੋਰ ਅਜਿਹੀਆਂ ਸੰਸਥਾਵਾਂ ਵਿਚ ਇਹ ਕਿਤਾਬਾਂ ਮੰਗਵਾਉਣ ਲਈ ਕੋਸ਼ਿਸ਼ ਕਰਨ।

? ਆਪ ਦਾ ਰਸਾਲਾ ਤਰਕਸ਼ੀਲ ਬਹੁਤ ਪਸੰਦ ਆਇਆ। ਇਸ ਵਿਚ ਗੀਤ 'ਛੇੜ ਕੇ ਭਰਿੰਡ ਰੰਗੀਆਂ' 'ਸ਼ਹੀਦ ਭਗਤ ਸਿੰਘ ਦੇ ਕੁਝ ਸਵਾਲ' ਬਹੁਤ ਪਸੰਦ ਆਏ ਅਤੇ ਇਸ ਤੋਂ ਪਹਿਲੇ ਅੰਕ ਵਿਚ ਕਰਨੈਲ ਭੂਲਰ ਪਿਥੋ ਦੀ ਮਹਿਲਾ ਚੌਂਕ ਵਾਲੇ ਸਾਧ ਬਾਰੇ ਕਵਿਤਾ ਬਹੁਤ ਜ਼ਿਆਦਾ ਪਸੰਦ ਆਈ ਸੀ। ਸਾਡਾ ਹਿੰਦੁਸਤਾਨ ਅਤੇ ਖਾਸ ਕਰਕੇ ਪੰਜਾਬ ਵਿਚੋਂ ਬਠਿੰਡਾ ਜ਼ਿਲਾ ਵਹਿਮਾਂ ਭਰਮਾਂ ਦਾ ਬਹੁਤ ਬੁਰੀ ਤਰਾਂ ਸ਼ਿਕਾਰ ਹੈ। ਇਸ ਲਈ ਤੁਸੀਂ ਜੋ ਰਸਾਲੇ ਤੇ ਕਿਤਾਬਾਂ ਜਾਰੀ ਕਰ ਰਹੇ ਹੋ ਇਹ ਬਹੁਤ ਚੰਗੀ ਗੱਲ ਹੈ ਅਤੇ ਆਸ ਕਰਦੇ ਹਾਂ ਕਿ ਸੁਸਾਇਟੀ ਦਿਨ ਦੁਗਣੀ ਰਾਤ ਚੋਗਣੀ ਤਰੱਕੀ ਕਰੇਗੀ।

ਸੀਤਾ ਰਾਮ, ਮਦਨ ਗੋਪਾਲ, ਡੂੰਗਰ ਸਿੰਘ
ਕੁਸਲਾ ਜ਼ਿਲਾ ਬਠਿੰਡਾ

? 'ਪੰਜਾਬ ਦੀਆਂ ਭੂਤ ਹਨੇਰੀਆਂ' ਕਾਫੀ ਜਾਣਕਾਰੀ ਭਰਪੂਰ ਲਿਖਤ ਸੀ। ਅਜਿਹੇ ਹੀ ਹੋਰ ਲੇਖ 'ਤਰਕਸ਼ੀਲ' ਵਿਚ ਛਾਪੇ ਜਾਣੇ ਚਾਹੀਦੇ ਹਨ ਤਾਂ ਕਿ ਲੋਕ ਕੁਦਰਤ ਦੇ ਅਦਭੁਤ ਵਰਤਾਰਿਆਂ ਪਿਛੇ ਕਿਸੇ ਗੈਬੀ ਸ਼ਕਤੀ ਦਾ ਹੱਥ ਨਾ ਸਮਝਣ ਤੇ ਵਿਗਿਆਨਕ ਸੋਚ ਵਧਾਉਣ ਵਿਚ ਸਫਲ ਹੋਣ।

1. ਰਾਏ ਜਸਬੀਰ ਸਿੰਘ
ਗੁਰੂ ਨਾਨਕ ਦੇਵ ਯੂਨੀਵਰਸਿਟੀ ਅੰਮ੍ਰਿਤਸਰ
2. ਜਸਕਰਨ ਸਿੰਘ ਮਾਹਲ
ਪੰਜਾਬ ਐਗਰੀਕਲਚਰਲ ਯੂਨੀਵਰਸਿਟੀ ਲੁਧਿਆਣਾ
3. ਗੁਰਮੀਤ ਅਤੇ ਜਸਪਾਲ
ਜ਼ਿਲਾ ਫਰੀਦਕੋਟ।

—ਆਪ ਦੁਆਰਾ ਪ੍ਰਕਾਸ਼ਿਤ ਕੀਤੀ ਗਈ ਕਿਤਾਬ 'ਚੇਤੰਨ ਕਲਮਾਂ' ਪੜ੍ਹੀ। ਬੜੀ ਪਸੰਦ ਆਈ। ਮੇਰਾ ਸੁਝਾਅ ਹੈ ਕਿ ਜਿਸ ਤਰ੍ਹਾਂ ਗੀਤਾਂ ਗਜ਼ਲਾਂ ਤੇ ਕਵਿਤਾਵਾਂ ਦੀ ਇਹ ਕਿਤਾਬ ਛਾਪੀ ਹੈ ਇਸੇ ਤਰਾਂ ਨਾਟਕ ਅਤੇ ਡਰਾਮਿਆਂ ਦੀ ਇਕ ਕਿਤਾਬ ਭੀ ਛਾਪੀ ਜਾਵੇ।

ਪ੍ਰਸ਼ੋਤਮ ਲਾਲ ਗੁਣਾਚੌਰ

—ਅਪ੍ਰੈਲ 87 ਦੇ ਹਿੰਦੀ ਮੈਗਜ਼ੀਨ 'ਮਨੋਹਰ ਕਹਾਣੀਆਂ' ਵਿਚ 'ਲਾਮਾ ਯਸ਼ੀ ਦਾ ਪੁਨਰ ਜਨਮ' ਨਾਮੀ ਲੇਖ ਪੜ੍ਹਿਆ। ਮੈਂ ਚਾਹੁੰਦਾ ਹਾਂ ਕਿ ਤੁਸੀਂ ਇਸ ਬਾਰੇ ਚਾਨਣਾ ਪਾਓ।

ਮਨੀਸ਼ ਗੋਇਲ ਬੁਢਲਾਡਾ

ਮਨੋਹਰ ਕਹਾਣੀਆਂ ਤੋਂ ਇਲਾਵਾ ਹਿੰਦੀ ਵਿਚ ਹੋਰ ਵੀ ਕਈ ਮੈਗਜ਼ੀਨ ਅਜਿਹੇ ਨਿਕਲਦੇ ਹਨ ਜੋ ਅਜਿਹੀਆਂ ਸਨਸਨੀਖੇਜ਼ ਤੇ ਅਜੀਬੋ-ਗਰੀਬ ਕਹਾਣੀਆਂ ਛਾਪਦੇ ਹਨ ਇਹ ਕਹਾਣੀਆਂ ਆਮ ਕਰਕੇ ਅਪਰਾਧੀਆਂ ਦੇ ਜੁਰਮਾਂ ਦੀਆਂ, ਭੂਤਾਂ-ਪ੍ਰੇਤਾਂ ਆਦਿ ਨਾਲ ਸੰਬੰਧਿਤ ਹੁੰਦੀਆਂ ਹਨ। ਇਹਨਾਂ ਵਿਚੋਂ ਅਪਰਾਧ ਕਹਾਣੀਆਂ ਵਿਚ ਤਾਂ ਸਚਾਈ ਹੋ ਸਕਦੀ ਹੈ ਪਰ ਭੂਤਾਂ-ਪ੍ਰੇਤਾਂ (ਜਾਂ ਇਸ ਕੇਸ ਵਿਚ ਪੁਨਰ-ਜਨਮ) ਦੇ ਕਿੱਸੇ ਕੋਰੀ ਕਲਪਨਾ ਜਾਂ ਸੁਣੀਆਂ ਸੁਣਾਈਆਂ ਅਫਵਾਹਾਂ ਤੇ ਅਧਾਰਿਤ ਹੁੰਦੇ ਹਨ। ਜਿਹਨਾਂ ਦੀ ਠੀਕ ਢੰਗ ਨਾਲ ਪੜਤਾਲ ਕਰਕੇ ਥੋਥ ਨੰਗਾ ਕੀਤਾ ਜਾ ਸਕਦਾ ਹੈ। ਇਹ ਤਰਾਂ ਦੀਆਂ ਚਿੱਠੀਆਂ ਸਾਨੂੰ ਪਹਿਲਾਂ ਵੀ ਪ੍ਰਾਪਤ ਹੁੰਦੀਆਂ ਰਹਿੰਦੀਆਂ ਹਨ ਜਿਹਨਾਂ ਵਿਚ ਅਜਿਹੇ ਹੀ ਕਿਸੇ ਮੈਗਜ਼ੀਨ ਵਿਚ ਛਪੀ ਘਟਨਾ ਦੀ ਪੜਤਾਲ ਕਰਨ ਲਈ ਲਿਖਿਆ ਹੁੰਦਾ ਹੈ ਜੋ ਆਮ ਕਰਕੇ ਪੰਜਾਬ ਤੋਂ ਦੂਰ ਕਿਸੇ ਹੋਰ ਸੂਬੇ ਵਿਚ ਵਾਪਰੀ ਦਸੀ ਗਈ ਹੁੰਦੀ ਹੈ। ਇਸ ਬਾਰੇ ਅਸੀਂ ਸਪਸ਼ਟ ਕਰਨਾ ਚਾਹੁੰਦੇ ਹਾਂ ਕਿ ਇਹ ਸਾਡੀ ਮੌਜੂਦਾ ਸਮਰੱਥਾ ਤੋਂ ਬਾਹਰ ਦੀ ਗੱਲ ਹੈ ਕਿ ਅਸੀਂ ਪੰਜਾਬ ਤੋ ਬਾਹਰ ਦੇਸ਼ ਦੇ ਹੋਰ ਹਿੱਸਿਆਂ ਵਿਚ ਜਾ ਕੇ ਵੀ ਜਾਂਚ ਪੜਤਾਲ ਕਰ ਸਕੀਏ। ਹਾਂ ਪੰਜਾਬ ਦੇ ਵਿਚ ਕਿਸੇ ਵੀ ਅਜਿਹੀ ਘਟਨਾ ਵਾਪਰਨ ਦੀ ਰਿਪੋਰਟ ਛਪਦੀ ਹੈ ਤਾਂ ਸਾਨੂੰ ਸੂਚਿਤ ਕਰੋ ਅਸੀਂ ਉਸਦੀ ਜ਼ਰੂਰ ਪੜਤਾਲ ਕਰਕੇ ਅਸਲੀਅਤ ਸਾਹਮਣੇ ਲਿਆਵਾਂਗੇ।—ਸੰਪਾਦਕ)

—ਤਰਕਸ਼ੀਲ ਦੇ ਅੰਕ ਨੰ: 6 ਵਿਚ ਲੇਖ 'ਦਾਤ ਪੁੱਤ ਦੀ ਕਿ ਧੀ ਦੀ' ਵਿਚ ਮੁੰਡਾ ਜਾਂ ਕੁੜੀ ਹੋਣ ਬਾਰੇ ਜ਼ਿਕਰ ਕਰਦਿਆਂ ਇਕ ਲਾਈਨ ਹੈ ਕਿ 'ਇਹ ਸਿਰਫ ਇਕ ਸੰਜੋਗ ਹੈ।' ਇਸ ਵਿਚੋਂ ਸੰਜੋਗ ਸ਼ਬਦ ਵਰਤਣ ਤੇ ਕੁਝ ਸਾਥੀਆਂ ਨੇ ਇਤਰਾਜ਼ ਜਾਹਿਰ ਕੀਤਾ ਹੈ ਅਤੇ ਇਸ ਬਾਰੇ ਸਪਸ਼ਟੀਕਰਣ ਮੰਗਿਆ ਹੈ। ਇਹ ਸਾਥੀ ਹਨ।

ਬੀ ਐਸ ਚੌਹਾਨ ਤੇ ਸਾਥੀ, ਬਠਿੰਡਾ

—ਸ਼ਬਦ ਸੰਜੋਗ ਦੋ ਅਰਥਾਂ ਵਿਚ ਵਰਤਿਆ ਜਾ ਸਕਦਾ ਹੈ ਇਕ ਕਿਸਮਤ ਵਾਲੇ ਅਰਥਾਂ ਵਿਚ ਅਤੇ ਦੂਸਰਾ ਇਸਨੂੰ 'ਇਤਫਾਕ ਨਾਲ (By Chance) ਸ਼ਬਦਾਂ ਦੀ ਜਗ੍ਹਾਂ ਤੇ ਵਰਤ ਲਿਆਂ ਜਾਂਦਾ ਹੈ। ਸਾਡੀ ਸਮਝ ਅਨੁਸਾਰ ਲੇਖਿਕਾ ਨੇ ਇਸਨੂੰ ਦੂਸਰੇ ਅਰਥਾ ਵਿਚ ਹੀ ਵਰਤਿਆ ਹੈ। ਜਿਸ ਤਰ੍ਹਾਂ ਕਿ ਇਸੇ ਅੰਕ ਦੇ 'ਲੜਕਾ ਜਾਂ ਲੜਕੀ'ਵਾਲੇ ਲੇਖ ਤੋਂ ਸਪਸ਼ਟ ਹੁੰਦਾ ਹੈ ਕਿ ਲੜਕਾ ਜਾਂ ਲੜਕੀ ਪੈਦਾ ਹੋਣ ਦੇ ਚਾਂਸ ਅੱਧੋ-ਅੱਧ ਹੁੰਦੇ ਹਨ ਤੇ ਇਹ ਸਿਰਫ ਸੰਜੋਗ (ਇਤਫਾਕ) ਹੀ ਹੈ ਕਿ X ਜਾਂ Y ਕਿਸਮ ਦੇ ਸ਼ੁਕਰਾਣੂਆਂ ਵਿਚੋਂ ਕਿਹੜਾ ਪਹਿਲਾਂ ਬੀਜ ਅੰਡ ਤੱਕ ਪਹੁੰਚ ਕੇ ਉਸਨੂੰ ਨਿਸੇਚਤ (Fertilize) ਕਰਦਾ।—ਸੰਪਾਦਕ

ਆਪ ਦੀ ਸੁਸਾਇਟੀ ਵਲੋਂ ਕੀਤੇ ਜਾ ਰਹੇ ਯਤਨ ਅਤੇ ਕੰਮ ਬਹੁਤ ਹੀ ਸਲਾਘਾ ਯੋਗ ਹਨ ਸੋ ਆਪ ਦੀ ਸੁਸਾਇਟੀ ਵੱਲੋਂ ਕੀਤੀ ਜਾ ਰਹੀ ਪ੍ਰਕਾਸ਼ਨਾ "ਤਰਕਸ਼ੀਲ" ਦੇ ਜਨਵਰੀ-ਫਰਵਰੀ ਅਤੇ ਮਾਰਚ-ਅਪਰੈਲ ਦੇ ਅੰਕ ਪੜ੍ਹੇ ਹਨ, ਜਿਨ੍ਹਾਂ ਨੇ ਮੈਨੂੰ ਕਾਫੀ ਪ੍ਰਭਾਵਤ ਕੀਤਾ। ਮੈਂ ਆਸ ਕਰਦਾ ਹਾਂ ਕਿ ਤੁਸੀਂ ਆਪਣੇ ਮਿਸ਼ਨ ਵਿਚ ਸਫਲ ਹੋਵੋਗੇ ਅਤੇ ਅੰਧ-ਵਿਸ਼ਵਾਸ਼ਾਂ ਵਿਚ ਪਏ ਹੋਏ ਲੋਕਾਂ ਨੂੰ ਸਿੱਧੇ ਰਸਤੇ ਤੇ ਲਿਆਉਣ ਵਿਚ ਕਾਫੀ ਸਹਾਈ ਸਿੱਧ ਹੋਵੋਗੇ।

ਸ. ਸ. ਮਾਨ (ਹੁਸ਼ਿਆਰਪੁਰ)

(ਸਫਾ 28 ਦੀ ਬਾਕੀ)

ਮਹੀਨੇ ਵਿੱਚ ਚੱਕਰ ਜਿਹੇ ਆਉਣੇ ਸ਼ੁਰੂ ਹੋ ਗਏ। ਇਹਨਾਂ ਚੱਕਰਾਂ ਨਾਲ ਮੈਂ ਬੇਹੋਸ਼ ਹੋ ਜਾਂਦਾ ਸਾਂ ਤੇ ਫਿਰ ਦੋ ਕੁ ਮਿੰਟ ਬਾਅਦ ਸੁਰਤ ਆ ਜਾਂਦੀ ਸੀ। ਮੇਰੇ ਘਰ ਦੇ ਪੁਰਾਣੇ ਵਿਚਾਰਾਂ ਦੇ ਹਨ ਉਹ ਮੈਨੂੰ ਇਕ ਸਾਧ ਕੋਲ ਲੈ ਗਏ। ਜਿਸਨੇ ਕਿਹਾ ਕਿ ਮੈਨੂੰ ਸ਼ਨੀ ਦੀ ਕਰੋਪੀ ਹੈ। ਮੈਨੂੰ ਉਸਨੇ ਤਵੀਤ ਪਿਆਏ ਅਤੇ ਗਲ ਵਿੱਚ ਵੀ ਪਵਾਏ। ਪਰ ਉਨ੍ਹਾਂ ਤਵੀਤਾਂ ਨਾਲ ਮੈਨੂੰ ਬਿਲਕੁਲ ਕੋਈ ਫਾਇਦਾ ਨਹੀਂ ਹੋਇਆ। ਫਿਰ ਉਹ ਕਹਿਣ ਲੱਗਾ ਕਿ ਇਹ ਕਿਸੇ ਦੇਵੀ-ਦੇਵਤੇ ਦੀ ਕ੍ਰੋਪੀ ਹੈ। ਮੈਂ ਦੁਰਗਾ ਮਾਤਾ ਨੂੰ ਬਹੁਤ ਮੰਨਦਾ ਸੀ। ਮੈਂ ਉਸਦੀ ਬਹੁਤ ਪੂਜਾ ਕੀਤੀ। ਪਰ ਜਦ ਕੋਈ ਅਸਰ ਨਾ ਹੋਇਆ ਤਾਂ ਉਹ ਸਾਧ ਕਹਿਣ ਲੱਗਾ ਕਿ ਤੇਥੋਂ ਮਾਤਾ ਦੀ ਪੂਜਾ ਕਰਦੇ ਤੋਂ ਕੋਈ ਭੁੱਲ ਹੋ ਗਈ ਹੈ।

ਖੈਰ ਮੈਂ ਅੱਕ ਕੇ ਆਪਣੀ ਮਾਸੀ ਕੋਲ ਚਲਾ ਗਿਆ। ਉਥੋਂ ਮੈਂ ਇਕ ਹੋਮਿਓਪੈਥਿਕ ਡਾਕਟਰ ਕੋਲੋਂ ਦਵਾਈ ਖਾਧੀ ਅਤੇ ਮੈਂ ਬਿਲਕੁਲ ਠੀਕ ਹੋ ਗਿਆ। ਹੁਣ ਮੈਂ ਨਾ ਰੱਬ ਨੂੰ ਮੰਨਦਾ ਹਾਂ ਅਤੇ ਨਾ ਕਿਸੇ ਦੇਵੀ ਦੇਵਤੇ ਨੂੰ।

—ਜਸਪਾਲ ਸਿੰਘ ਲੰਬੀ ਥਾਨੇਵਾਲੀ

ਸੁਸਾਇਟੀ ਵਲੋਂ ਹਰ ਤਰ੍ਹਾਂ ਦੇ ਸੰਕੇ ਨਵਿਰਤੀ ਕਰਨ ਲਈ, ਮਾਨਸ਼ਿਕ ਰੋਗੀਆਂ ਦੇ ਮੁਫਤ ਇਲਾਜ ਕਰਨ ਕਰਕੇ ਅਤੇ ਵਿਗਿਆਨਕ ਖੋਜ ਕਰਨ 'ਤੇ ਕਾਫੀ ਪੈਸਾ ਖਰਚ ਆਉਂਦਾ ਹੈ ਜਿਸ ਕਰਕੇ ਸੁਸਾਇਟੀ ਨੂੰ ਆਰਥਿਕ ਸਮਸਿਆਵਾਂ ਆ ਰਹੀਆਂ ਹਨ।

ਸੋ ਅਸੀ ਦੇਸ਼ ਅਤੇ ਵਿਦੇਸ਼ਾਂ ਵਿੱਚ ਬੈਠੇ ਪਾਠਕਾਂ, ਸੁਸਾਇਟੀ ਦੇ ਮੈਂਬਰਾਂ ਅਤੇ ਹਮਦਰਦਾਂ ਨੂੰ "ਆਰਥਕ ਸਹਾਇਤਾ" ਅਤੇ 'ਵਿਗਿਆਨਕ ਵਿਚਾਰ' ਲਈ ਵੱਧ ਤੋਂ ਵੱਧ ਸਲਾਨਾ ਚੰਦੇ ਭੇਜਣ ਦੀ ਅਪੀਲ ਕਰਦੇ ਹਾਂ। ਇਹ ਸਹਾਇਤਾ "ਵਿਗਿਆਨਕ ਵਿਚਾਰ" ਦੇ ਪਤੇ ਤੇ ਭੇਜੋ। —ਸੰਪਾਦਕ

# ਹੱਡ-ਬੀਤੀਆਂ ਜੱਗ-ਬੀਤੀਆਂ

ਮੈਂ ਪਿਓ ਰੋਗਲਾ ਜਿਲਾ ਸੰਗਰੂਰ ਦਾ ਵਾਸੀ ਹਾਂ। ਅਜ ਤੋਂ ਕਰੀਬ 7 ਸਾਲ ਪਹਿਲਾਂ ਮੈਂ ਭੂਤਾਂ ਪ੍ਰੇਤਾਂ ਆਦਿ ਵਿਚ ਬਿਲਕੁਲ ਵਿਸ਼ਵਾਸ ਨਹੀਂ ਸੀ ਰਖਦਾ। ਪ੍ਰੰਤੂ ਫਿਰ ਕੀ ਹੋਇਆ। ਸਾਡੇ ਆਪਣੇ ਘਰ ਵਿੱਚ ਇਕ ਘਟਨਾਂ ਵਾਪਰੀ ਕਿ ਮੇਰੇ ਤੋਂ ਵੱਡਾ ਭਰਾ ਦਿਮਾਗੀ ਖਰਾਬੀ ਕਾਰਣ ਪਾਗਲ ਹੋ ਗਿਆ। ਅਤ ਨਾਲ ਹੀ ਘਰ ਵਿਚ ਬਹੁਤ ਸਾਰੀਆਂ ਆਰਥਿਕ ਪ੍ਰੇਸ਼ਾਨੀਆਂ ਕੁਦਰਤੀ ਤੌਰ ਤੇ ਪੈਦਾ ਹੋ ਗਈਆਂ ਪ੍ਰੰਤੂ ਵੱਡੇ ਭਰਾ ਦੀ ਬਿਮਾਰੀ ਨੇ ਸਾਡੇ ਸਾਰੇ ਘਰਦਿਆਂ ਦੇ ਨੱਕ ਵਿੱਚ ਦਮ ਕਰ ਦਿੱਤਾ। ਉਹ ਹਰ ਵੇਲੇ ਕੁਛ ਨਾ ਕੁਛ ਬੋਲੀ ਜਾਂਦਾ ਅਤੇ ਕਿਸੇ ਦੀ ਵੀ ਪ੍ਰਵਾਹ ਨਾਂ ਕਰਦਾ।

ਤਾਂ ਕੀ ਹੁੰਦਾ ਬਹੁਤ ਸਾਰੀਆਂ ਜਨਾਨੀਆਂ ਜੋ ਆਪਣੇ ਆਪ ਨੂੰ ਸਿਆਣੀਆਂ ਸਮਝਦੀਆਂ ਸਨ ਮੇਰੀ ਮਾਂ ਕੋਲ ਆਉਂਦੀਆਂ ਅਤੇ ਕਹਿੰਦੀਆਂ "ਕੁੜੇ, ਮੁੰਡੇ ਨੂੰ ਤਾਂ ਕੋਈ ਉਪਰੀ ਕਸਰ ਹੈ।" ਸਾਨੂੰ ਸਭ ਦੀ ਮਨਣੀ ਪੈਂਦੀ। ਉਸ ਵੇਲੇ ਮੈਂ ਇਨ੍ਹਾਂ ਵਹਿਮਾਂ ਭਰਮਾਂ ਵਿੱਚ ਬਿਲਕੁਲ ਵਿਸ਼ਵਾਸ ਨਹੀਂ ਰੱਖਦਾ ਸੀ ਤਾਂ ਸਾਡੇ ਘਰ ਵਾਲਿਆ ਭਰਾ ਦਾ ਡਾਕਟਰੀ ਇਲਾਜ ਕਰਵਾਉਣਾ ਸ਼ੁਰੂ ਕੀਤਾ। ਇਲਾਜ ਤਕਰੀਬਨ ਦੋ ਸਾਲ ਚਲਦਾ ਰਿਹਾ ਅਤੇ ਉਸਦੇ 7-8 ਬਿਜਲੀਆਂ ਵੀ ਲੱਗੀਆਂ ਪ੍ਰੰਤੂ ਕੀ ਹੋਇਆ ਉਹ ਕੁਦਰਤੀ ਬਿਲਕੁਲ ਵੀ ਠੀਕ ਨਾ ਹੋਇਆਂ ਮੇਰੀ ਮਾਂ ਕਾਫੀ ਵਹਿਮਾਂ ਭਰਮਾਂ ਦੀ ਸ਼ਿਕਾਰ ਹੋਣ ਕਰਕੇ ਉਸਦੀ ਜਿਦ ਤੇ ਭਰਾ ਵੀ ਵਾਪਿਸ ਘਰ ਲਿਆਂਦਾ ਗਿਆ (ਹਸਪਤਾਲ ਵਿੱਚੋਂ।

ਫਿਰ ਕੀ ਹੋਇਆ ? ਸਾਡੇ ਘਰਦਿਆਂ ਵਲੋਂ ਇੱਕ ਪੰਡਿਤ ਜੋ ਕਿ ਖੜਿਆਲ ਦਾ ਰਹਿਣ ਵਾਲਾ ਸੀ ਨਾਲ ਸੰਪਰਕ ਕੀਤਾ ਗਿਆ। ਉਹ ਪੰਡਿਤ ਸਾਡ ਘਰ ਵੀ ਆਇਆ ਫਾਰਮੈਲਟੀ ਤੌਰ ਤੇ ਉਸਨੇ ਕੁਝ ਟੂਣਾਂ ਟਾਮਣ ਜਿਹਾ ਕੀਤਾ ਅਤੇ ਫਿਰ ਭਰਾ ਨੂੰ ਆਪਣੇ ਨਾਲ ਆਪ ਦੇ ਪਿੰਡ ਖੜਿਆਲ ਆਪਣੇ ਘਰ ਲੈ ਗਿਆ। ਉਥੇ 2-3 ਦਿਨ ਭਰਾ ਨੂੰ ਰੱਖਿਆ ਗਿਆ। ਅਤੇ ਉਸ ਤੋਂ ਬਾਅਦ ਭਰਾ ਬਿਲਕੁਲ ਠੀਕ ਹੋ ਗਿਆ (100·/.) ਇਸ ਘਟਨਾਂ ਤੋਂ ਬਾਅਦ ਮੈਂ ਮੰਨਣ ਤੇ ਮਜਬੂਰ ਹੋ ਗਿਆ ਕਿ ਵਾਕਿਆ ਹੀ ਕੋਈ ਚੀਜ ਸੀ ਜੋ ਪੰਡਿਤ ਨੇ ਬਾਹਰ ਕੱਢ ਦਿੱਤੀ।

ਪ੍ਰੰਤੂ ਹੁਣ ਆਪਦਾ ਮੈਗਜੀਨ ਪੜ੍ਹਕੇ ਯਕੀਨ ਹੋ ਗਿਆ ਹੈ ਕਿ ਵਾਕਿਆ ਹੀ ਭੂਤ-ਪ੍ਰੇਤ ਵਗੈਰਾ ਕੁਝ ਨਹੀਂ ਹੁੰਦਾ। ਅਤੇ ਉਸ ਪੰਡਿਤ ਨੇ ਮੇਰੇ ਭਰਾ ਨੂੰ ਜ਼ਰੂਰ ਹਿਪਨੋਟਾਇਜ ਕਰਕੇ ਠੀਕ ਕੀਤਾ ਹੋਵੇਗਾ ਕਿਉਂਕਿ ਭਰਾ ਦੇ ਠੀਕ ਹੋਣ ਤੋਂ ਬਾਅਦ ਮੈਂ ਉਹਨਾਂ ਨੂੰ ਪੁਛਿਆ ਸੀ ਕਿ ਤੁਹਾਨੂੰ ਪੰਡਿਤ ਨੇ ਕਿਸ ਤਰ੍ਹਾਂ ਠੀਕ ਕੀਤਾ ਹੈ। ਤਾਂ ਉਨ੍ਹਾਂ ਦੱਸਿਆ ਸੀ ਕਿ ਪੰਡਿਤ ਮੈਨੂੰ ਇੱਕ ਬੰਦ ਕਮਰੇ ਵਿੱਚ ਲੈ ਗਿਆ ਕਾਫੀ ਦੇਰ ਮੈਨੂੰ ਬਿਠਾਉਣ ਤੋਂ ਬਾਅਦ ਇੱਕ ਅਵਾਜ਼ (ਝਾਂਜਰਾਂ ਦੇ ਖੜਕਨ ਵਰਗੀ) ਜਿਹੀ ਆਈ ਅਤੇ ਪੰਡਿਤ ਨੇ ਕਿਹਾ ਕਿ ਦੇਖ ਉਹ ਲੜਕੀ ਜੋ ਤੇਰੇ ਅੰਦਰ ਸੀ ਝਾਂਜਰਾਂ ਖੜਕਾਉਂਦੀ ਭੱਜ ਗਈ ਹੈ।' ਇਸ ਗੱਲ ਤੇ ਭਰਾ ਨੇ ਕਿਹਾ ਕਿ ਮੈਨੂੰ ਵੀ ਵਿਸ਼ਵਾਸ ਹੋ ਗਿਆ ਅਤੇ ਉਸ ਤੋਂ ਬਾਅਦ ਮੈਂ ਠੀਕ ਹੋ ਗਿਆ।"

ਇਸ ਸਾਰੀ ਕਹਾਣੀ ਤੋਂ ਜੋ ਭਰਾ ਨੇ ਦੱਸੀ ਸੀ ਹੁਣ ਆਪਜੀ ਦਾ ਮੈਗਜੀਨ (ਤਰਕਸ਼ੀਲ) ਅਤੇ, ਇੱਕ ਡਰਾਮਾਂ ਜੋ ਸਾਡੇ ਹੀ ਪਿੰਡ R.S.P. ਵਲੋਂ ਕੀਤਾ ਗਿਆ ਸੀ ਅਤੇ ਹੋਰ ਗੱਲਾਂਬਾਤਾਂ ਰਾਹੀਂ ਯਕੀਨ ਹੋ ਗਿਆ ਹੈ ਕਿ ਵਾਕਿਆ ਹੀ ਭਰਾ ਨੂੰ Hipnotism ਰਾਹੀਂ ਠੀਕ ਕੀਤਾ ਗਿਆ ਹੋਵੇਗਾ।

ਸੋ ਅਖੀਰ ਵਿਚ ਮੈਂ ਆਪ ਜੀ ਦਾ ਇਸ ਮੁਹਿੰਮ ਲਈ ਧੰਨਵਾਦੀ ਹਾਂ ਜੋ ਕਿ ਅਨਪੜ ਵਹਿਮਾਂ ਭਰਮਾਂ ਦੇ ਸ਼ਿਕਾਰ ਅਤੇ ਪਖੰਡੀ ਸਾਧਾ ਦੇ ਸ਼ਿਕੰਜੇ ਵਿਚ ਫਸੇ ਲੋਕਾਂ ਦੇ ਦਿਮਾਗਾਂ ਨੂੰ ਦਰੁਸਤ ਕਰਕੇ ਤਰਕ ਦੇ ਰਾਹ ਉੱਤੇ ਚਲਣ ਲਈ ਪ੍ਰੇਰਦੀ ਹੈ।

**ਪਰਮਜੀਤ ਕੁਮਾਰ**
ਸਰਕਾਰੀ ਬਿਕਰਮ ਕਾਲਜ ਪਟਿਆਲਾ

ਮੇਰੀ ਉਮਰ 16 ਸਾਲ ਹੈ। ਦੋ ਕੁ ਸਾਲ ਪਹਿਲਾਂ ਜਦ ਮੈਂ ਨੌਵੀਂ ਕਲਾਸ ਵਿੱਚ ਪੜ੍ਹਦਾ ਸੀ ਤਾਂ ਮੈਨੂੰ ਜੂਨ

(ਬਾਕੀ ਸਫਾ 27)



# ਭੂਤਾਂ ਦਾ ਪ੍ਰਧਾਨ

ਰੈਸ਼ਨਲਿਸਟ ਸੋਸਾਇਟੀ ਪੰਜਾਬ ਦੀ ਇਕਾਈ ਰੋਪੜ ਵਲੋਂ ਇਲਾਕੇ ਵਿੱਚ ਇੱਕ ਪੋਸਟਰ ਛਪਵਾਕੇ ਲਾਇਆ ਗਿਆ ਸੀ ਜਿਸ ਵਿੱਚ ਲੋਕਾਂ ਨੂੰ ਅਪੀਲ ਕੀਤੀ ਗਈ ਸੀ ਕਿ 'ਭੂਤਾਂ-ਪ੍ਰੇਤਾਂ' ਦੀਆਂ ਘਟਨਾਵਾਂ ਦੇ ਵਿਗਿਆਨਕ ਹੱਲ ਸਬੰਧੀ ਉਹ ਤਰਕਸ਼ੀਲਾਂ ਨੂੰ ਮਿਲਣ। ਇਸ ਤੋਂ ਪ੍ਰਭਾਵਿਤ ਹੋਕੇ ਪਿੰਡ ਘਨੌਲਾ ਦੇ ਇੱਕ ਕਿਸਾਨ ਸੋਹਣ ਲਾਲ ਨੇ ਇੱਕ ਨੌਜਵਾਨ ਰਾਹੀਂ ਸੋਸਾਇਟੀ ਨਾਲ ਸੰਪਰਕ ਕੀਤਾ। ਜਦ ਤਰਕਸ਼ੀਲ ਸੋਸਾਇਟੀ ਦੇ ਮੈਂਬਰਾਂ ਦੀ ਟੀਮ ਸੋਹਣ ਲਾਲ ਦੇ ਘਰ ਗਈ ਤਾਂ ਉਸਨੇ ਆਪਣੇ ਦੁੱਖਾਂ ਦੀ ਕਹਾਣੀ ਬਿਆਨ ਕੀਤੀ।

## 25 ਸਾਲ ਤੋਂ ਤਕਲੀਫ :-

ਸੋਹਣ ਲਾਲ ਨੇ ਸਹਿਮੇ ਹੋਏ ਨੇ ਦੱਸਿਆ ਕਿ ਉਸਨੂੰ ਤੇ ਉਸਦੇ ਪ੍ਰੀਵਾਰ ਨੂੰ ਇਕ ਔਰਤ ਭੂਤ ਪਿਛਲੇ 25 ਸਾਲ ਤੋਂ ਤੰਗ ਕਰਦੀ ਆ ਰਹੀ ਹੈ। ਉਹ ਔਰਤ ਭੂਤ ਸੋਹਨ ਲਾਲ ਦਾ ਰਾਤ ਨੂੰ ਗਲਾ ਘੁੱਟ ਦਿੰਦੀ ਹੈ ਤੇ ਫਿਰ ਉਸਤੋਂ ਬਾਅਦ ਇੱਕ ਹਫਤੇ ਤੱਕ ਉਸਨੂੰ ਉਲਟੀਆਂ ਤੇ ਟੱਟੀਆਂ ਲੱਗੀਆਂ ਰਹਿੰਦੀਆਂ ਹਨ। ਭਾਵੇਂ ਕਿੰਨਾ ਵੀ ਡਾਕਟਰੀ ਇਲਾਜ ਕਿਉਂ ਨਾ ਕਰਵਾਇਆ ਜਾਵੇ ਅਰਾਮ ਨਹੀਂ ਆਉਂਦਾ। ਉਸਨੇ ਦੱਸਿਆ ਕਿ ਪਹਿਲਾਂ ਤਾਂ 'ਭੂਤ' ਉਸਨੂੰ ਇਕੱਲੇ ਨੂੰ ਹੀ ਤੰਗ ਕਰਦੀ ਰਹੀ ਪਰ 10 ਸਾਲ ਬਾਅਦ ਉਹਨਾਂ ਦੀ ਵੱਡੀ ਬੁੜੀ ਅਤੇ ਫਿਰ ਉਸ ਤੋਂ ਲਗਭਗ 5 ਸਾਲ ਬਾਅਦ ਇਕ ਬੱਚੇ ਨੂੰ ਵੀ ਇਹੀ ਤਕਲੀਫ ਸ਼ੁਰੂ ਹੋ ਗਈ।

## ਘਟਨਾਵਾਂ ਦੀ ਸ਼ੁਰੂਆਤ :—

ਸੋਹਣ ਲਾਲ ਨੇ ਸੁਸਾਇਟੀ ਮੈਂਬਰਾਂ ਨੂੰ ਦਸਿਆ ਕਿ ਅੱਜ ਤੋਂ 25 ਸਾਲ ਪਹਿਲਾਂ ਦੀਵਾਲੀ ਵਾਲੀ ਰਾਤ ਜਦ ਉਹ ਆਪਣੇ ਖੇਤ ਪਿਆ ਸੀ ਤਾਂ ਉਸਨੇ ਦੇਖਿਆ ਕਿ ਕਿਸੇ ਨੇ ਕੁਝ ਗੁਬਾਰਿਆਂ ਨਾਲ ਡੱਬਾ ਬੰਨਕੇ ਅਤੇ ਵਿੱਚ ਦੀਵੇ ਜਗਾਕੇ ਹਵਾ ਵਿੱਚ ਛੱਡ ਦਿਤੇ ਸਨ। ਸੋਹਣ ਲਾਲ ਨੇ ਉਹ ਡਾਂਗ ਨਾਲ ਹੇਠਾਂ ਸੁੱਟ ਲਏ। ਕੁਝ ਇਸੇ ਤਰ੍ਹਾਂ ਹੀ ਦੂਸਰੇ ਸਾਲ ਵਾਪਰਿਆ। ਦੂਸਰੀ ਘਟਨਾ ਵਾਪਰਨ ਤੋਂ ਮਹੀਨਾ ਕੁ ਬਾਅਦ ਇੱਕ ਸਾਧ ਪਿੰਡ ਵਿੱਚ ਆਇਆ ਜਿਸਨੂੰ ਉਪਰੋਕਤ ਘਟਨਾਵਾਂ ਦੀ ਜਾਣਕਾਰੀ ਸੀ। ਉਸਨੇ ਸਾਧ ਨੂੰ ਆਖਿਆ "ਇਹ ਤਾਂ ਤੈਨੂੰ ਮਾਰਨ ਲਈ ਕਿਸੇ ਸਾਧ ਨੇ ਦੋ ਸਿੱਟਾਂ ਛੱਡੀਆਂ ਸਨ ਜਿਸਦਾ ਵਾਰ ਤੂੰ ਚੱਲਣ ਨਹੀਂ ਦਿੱਤਾ।" ਉਸਨੇ ਸੋਹਣ ਲਾਲ ਨੂੰ ਹੋਰ ਡਰਾਇਆ ਕਿ "ਸ਼ੁਕਰ ਹੈ ਇਸ ਵਾਰ ਤਾਂ ਤੂੰ ਬਚ ਗਿਆ ਹੈਂ ਅੱਗੇ ਤੋਂ ਤੈਨੂੰ ਉਹ ਸਾਧ ਕਿਸੇ ਹੋਰ ਤਰੀਕੇ ਨਾਲ ਖਤਮ ਕਰਨ ਦਾ ਯਤਨ ਕਰੇਗਾ।"—ਤੇ ਉਹ ਖੈਰ ਲੈ ਕੇ ਚਲਾ ਗਿਆ। ਇਸ ਤੋਂ ਕੁਝ ਦਿਨਾਂ ਬਾਅਦ ਉਸਨੂੰ ਦਬਾ ਆਇਆ ਤੇ ਫਿਰ ਦੁਬਾਰਾ ਦਬਾ ਆਇਆ, ਯਾਨੀ ਕਿ ਘਟਨਾਵਾਂ ਸ਼ੁਰੂ ਹੋ ਗਈਆਂ। ਹੌਲੀ-੨ ਉਸਨੂੰ ਦਬਾ ਤੋਂ ਵਧਕੇ ਗਲਾ ਘੁਟਣ ਦਾ ਅਨੁਭਵ ਮਹਿਸੂਸ ਹੋਣ ਲੱਗ ਗਿਆ ਤੇ ਫਿਰ ਟੱਟੀਆਂ ਉਲਟੀਆਂ ਦਾ ਕੰਮ ਵੀ ਸ਼ੁਰੂ ਹੋ ਗਿਆ।

## ਕਾਰਨ :

ਉਸ ਸਾਧ ਨੇ ਲੋਕਾਂ ਤੋਂ ਪਤਾ ਕਰਕੇ ਉਸਨੂੰ ਉਸ ਨਾਲ ਵਾਪਰੀਆਂ ਦੋਹਵੇਂ ਗੱਲਾਂ ਯਾਦ ਕਰਵਾਈਆਂ ਸਨ ਜਿਸ ਤੋਂ ਸੋਹਣ ਲਾਲ ਦੇ ਮਨ ਵਿੱਚ ਸਾਧ ਦੀਆਂ ਗੱਲਾਂ ਦਾ ਡਰ ਬੈਠ ਗਿਆ ਕਿਉਂਕਿ ਉਸਨੇ ਸਮਝਿਆ ਕਿ 'ਬਾਬਾ ਜੀ' ਜਾਣੀ ਜਾਣ ਹਨ। ਜਦ ਕਿ ਅਸਲ ਵਿੱਚ ਸਾਧ ਦਾ ਮਕਸਦ ਸੀ ਕਿ ਉਸਨੂੰ ਡਰਾ ਕੇ ਉਸਤੋਂ ਪੈਸੇ ਬਟੋਰੇ ਜਾਣ। ਸੋਹਨ ਲਾਲ ਨੇ ਉਸਨੂੰ ਕੋਈ ਪੈਸੇ ਵਗੈਰਾ ਤਾਂ ਨਾ ਦਿੱਤੇ ਪਰ ਖੁਦ ਉਸ ਦੀਆਂ ਗੱਲਾਂ ਦੇ ਡਰ ਹੇਠ ਮਾਨਸਿਕ ਰੋਗੀ ਬਣ ਗਿਆ। ਉਸਦੇ ਬਹੁਤ ਲੰਮਾ ਸਮਾਂ ਇਸੇ ਹਾਲਤ ਵਿੱਚ ਰਹਿਣ ਅਤੇ ਉਸਦੀਆਂ ਗੱਲਾਂ ਸੁਣ ਕੇ ਉਹਨਾਂ ਦੀ ਬੁੜੀ ਅਤੇ ਮੁੰਡੇ ਨੂੰ ਵੀ ਇਹੀ ਭਰਮ ਹੋਣ ਲੱਗ ਪਿਆ।

## ਸਾਧਾਂ ਦੁਆਰਾ ਇਲਾਜ :—

ਜਿਸ ਤਰ੍ਹਾਂ ਕਿ ਅਜਿਹੇ ਕੇਸਾਂ ਵਿਚ ਆਮ ਹੁੰਦਾ ਹੈ ਸੋਹਣ ਲਾਲ ਤੇ ਉਸਦਾ ਪ੍ਰੀਵਾਰ ਵੀ ਤਰ੍ਹਾਂ ਤਰ੍ਹਾਂ ਦੇ ਅਖੌਤੀ ਸਿਆਣਿਆ ਤੋਂ ਛਿੱਲ ਲੁਹਾਉਂਦੇ ਰਹੇ ਸਨ। ਉਹਨਾਂ ਨੇ ਇਸ ਤਕਲੀਫ ਨੂੰ ਦੂਰ ਕਰਨ ਲਈ ਪਟਿਆਲੇ ਵਾਲੇ ਸਾਧ ਕੋਲੋਂ ਇਲਾਜ ਕਰਵਾਇਆ ਜੋ 500 ਰੁ: ਫੀਸ ਲੈ ਕੇ ਖਿਸਕ ਗਿਆ। ਕਿਸੇ ਮਲੇਰਕੋਟਲੇ ਵਾਲੇ ਤੋਂ ਕਲਮਾਂ ਪੜਾਈਆਂ ਜੋ 1000 ਰੁਪੈ ਲਾਹ ਕੇ ਲੈ ਗਿਆ। ਇਸੇ ਤਰ੍ਹਾਂ ਇਕ ਹੋਰ 'ਸਿਆਣਾ' ਵੀ 1000 ਰੁਪੈ ਲੈ ਕੇ ਤੁਰਦਾ ਬਣਿਆ। ਆਖਿਰ ਉਸਨੇ ਆਪਣੇ ਪਿੰਡ ਦੇ ਇਕ 'ਸਿਆਣੇ

ਤੋਂ ਇਲਾਜ ਕਰਵਾਉਣਾਂ ਹੀ ਠੀਕ ਸਮਝਿਆ ਜੋ ਇੱਕ ਵਿਸਕੀ ਦੀ ਬੋਤਲ ਤੇ ਮੁਰਗਾ ਲੈ ਕੇ ਧੂਫ ਦੇ ਦਿੰਦਾ ਸੀ ਜਿਸ ਨਾਲ ਉਸਦੀਆਂ ਟੱਟੀਆਂ ਉਲਟੀਆਂ ਹਟ ਜਾਂਦੀਆਂ ਸਨ। ਇਸ ਨਾਲ ਉਸਦਾ ਚਾਹੇ ਪੱਕਾ ਇਲਾਜ ਤਾਂ ਕੋਈ ਨਹੀਂ ਹੋਇਆ ਪਰ ਉਸਨੂੰ ਇੱਕ ਆਰਜੀ ਮਾਨਸਿਕ ਸੰਤੁਸ਼ਟੀ ਜ਼ਰੂਰ ਹੋਣ ਲੱਗ ਪਈ ਜਿਸ ਸਦਕਾ ਉਸਦੇ 15-20 ਦਿਨ ਚੰਗੇ ਲੰਘ ਜਾਂਦੇ। ਇਹਨਾਂ ਘਟਨਾਵਾਂ ਤੋਂ ਤੰਗ ਆ ਕੇ ਉਸਨੂੰ ਖੇਤੀ ਵੀ ਛੱਡਣੀ ਪਈ ਜਿਸ ਕਰਕੇ ਉਹ 15 ਹਜ਼ਾਰ ਰੁਪੈ ਦਾ ਕਰਜ਼ਾਈ ਹੋ ਗਿਆ।

## ਤਰਕਸ਼ੀਲਾਂ ਵੱਲੋਂ ਇਲਾਜ ;—

ਦੋ ਸੋਸਾਇਟੀ ਮੈਂਬਰਾਂ ਨੇ ਪਹਿਲਾਂ ਤਾਂ ਉਸਦੀ ਮੁੱਠੀ ਵਿੱਚ ਸਿੱਕਾ ਗਰਮ ਕਰਨ ਵਾਲਾ ਟ੍ਰਿਕ ਕਰਕੇ ਉਸਨੂੰ ਸੰਤੁਸਟੀ ਕਰਵਾਈ ਕਿ ਉਸਦਾ ਭੂਤ ਅਸੀਂ ਫੜ ਲਿਆ ਹੈ। ਫਿਰ ਹੌਲੀ ਹੌਲੀ ਸੋਸਾਇਟੀ ਮੈਂਬਰਾਂ ਨੇ ਉਸਨੂੰ ਸਮਝਾਇਆ ਕਿ ਭੂਤ ਪ੍ਰੇਤ ਅਸਲ ਵਿੱਚ ਕੋਈ ਚੀਜ ਨਹੀਂ ਹੁੰਦੇ ਇਹ ਤਾਂ ਮਨ ਦਾ ਵਹਿਮ ਹੀ ਹੈ। ਉਸਨੂੰ ਦਸਿਆ ਕਿ ਸਾਧ ਦੁਆਰਾ ਪੈਦਾ ਕੀਤੇ ਡਰ ਕਾਰਣ ਹੀ ਉਸਦੇ ਮਨ ਵਿਚ ਇਹ ਵਹਿਮ ਪੈਦਾ ਹੋਇਆ ਜਿਸ ਦੇ ਅਸਰ ਹੇਠ ਹੀ ਉਸਨੂੰ ਟੱਟੀਆਂ ਉਲਟੀਆਂ ਦੀ ਸਰੀਰਕ ਬਿਮਾਰੀ ਵੀ ਲੱਗ ਜਾਂਦੀ ਸੀ।

ਇਸ ਤੋਂ ਕਾਫੀ ਦਿਨ ਬਾਅਦ ਸੋਹਨ ਲਾਲ ਨੇ ਸੋਸਾਇਟੀ ਮੈਂਬਰਾਂ ਨੂੰ ਸੂਚਿਤ ਕੀਤਾ ਕਿ ਉਸ ਦਿਨ ਤੋਂ ਹਫਤਾ ਕੁ ਬਾਅਦ ਤਿੰਨ ਭੂਤ ਫਿਰ ਆਏ ਸਨ ਜਿਹਨਾਂ ਵਿਚੋਂ ਇਕ ਦੇ ਕਾਲੇ ਕਪੜੇ ਤੇ ਦੋ ਦੇ ਚਿੱਟੇ ਕਪੜੇ ਪਾਏ ਹੋਏ ਸਨ। ਉਹਨਾਂ ਭੂਤਾਂ ਨੇ ਉਸਨੂੰ ਆਖਿਆ ਕਿ ਤੂੰ ਸਾਡਾ ਪ੍ਰਧਾਨ ਭੂਤ ਸੁਸਾਇਟੀ ਵਾਲਿਆਂ ਨੂੰ ਫੜਾ ਦਿੱਤਾ ਹੈ। ਜੇ ਸਾਡੇ ਭੂਤ ਤੂੰ ਨਹੀਂ ਛੁਡਾਉਂਦਾ ਤਾਂ ਅਸੀਂ ਤੁਹਾਡਾ ਨੁਕਸਾਨ ਕਰਕੇ ਜਾਵਾਂਗੇ। ਪਰ ਇੰਨੀਆਂ ਗੱਲਾਂ ਕਹਿ ਕੇ ਹੀ ਉਹ ਚਲੇ ਗਏ ਅਤੇ ਉਸਨੂੰ ਕੁਝ ਨਹੀਂ ਆਖਿਆ ਅਤੇ ਨਾ ਹੀ ਉਸਨੂੰ ਕੋਈ ਹੋਰ ਤਕਲੀਫ ਹੋਈ। ਪਰ ਉਸ ਤੋਂ ਜਦ ਇਹੀ ਗੱਲਾ ਉਹਨਾਂ ਦੀ ਵੱਡੀ ਬੁੜੀ ਨੇ ਸੁਣੀਆਂ ਤਾਂ ਅਗਲੇ ਦਿਨ ਉਸਨੂੰ (ਬੁੜੀ ਨੂੰ) ਗਲਾ ਘੁਟੇ ਜਾਣ ਤੇ ਟੱਟੀਆਂ ਉਲਟੀਆਂ ਲੱਗਣ ਦੀ ਤਕਲੀਫ ਹੋ ਗਈ। ਇਸ ਤੇ ਸੁਸਾਇਟੀ ਮੈਂਬਰਾਂ ਨੇ ਜਾ ਸਿੱਕੇ ਬੁੜੀ ਨੂੰ ਵੀ ਕੇ ਵਾਲਾ ਟਰਿੱਕ ਵਰਤਕੇ ਵਿਸ਼ਵਾਸ ਦਵਾਇਆ ਕਿ ਉਹਨਾਂ ਨੇ ਹੁਣ ਸਾਰੇ ਭੂਤ ਫੜ ਲਏ ਹਨ ਅਤੇ ਅੱਗੇ ਤੋਂ ਉਹ ਉਹਨਾਂ ਦੇ ਘਰੇ ਨਹੀਂ ਵੜ ਸਕਦੇ। ਇਸ ਤੋਂ ਬਾਅਦ ਉਹਨਾਂ ਦੇ ਘਰ ਅਜਿਹੀ ਕੋਈ ਘਟਨਾ ਨਹੀਂ ਵਾਪਰੀ।

ਨਿਰਮਲ ਸਿੰਘ 'ਮੱਲੀ', ਬੇਅੰਤ ਰਾਮ ਤੇ ਪ੍ਰੀਤ ਇੰਦਰ ਪਾਲ

ਸਫਾ 34 ਦੀ ਬਾਕੀ

ਰੌਲਾ ਖਤਮ ਹੋ ਗਿਆ ਤਾਂ ਮੈਂ ਪੰਡਤ ਨੂੰ ਕਿਹਾ ਜੇ ਤੂੰ ਮੇਰੀ ਕਿਸਮਤ ਦੱਸ ਦੇਵੇਂ ਤਾਂ ਤੈਨੂੰ 50 ਰੁ: ਦੇਵਾਗਾ ਪੰਡਤ ਬਹੁਤ ਖੁਸ਼ ਹੋਇਆ ਮੈਂ ਆਪਣਾ ਨਾਮ ਦੱਸ ਦਿੱਤਾ ਪੰਡਤ ਨੇ ਤੋਤੇ ਨੂੰ ਬਾਹਰ ਕੱਢਿਆ ਤੋਤੇ ਨੇ ਇੱਕ ਬਟੂਆ ਉਨਾਂ ਵਿਚੋਂ ਚੁੱਕ ਲਿਆ ਅਤੇ ਮੇਰੀ ਕਿਸਮਤ ਮੈਨੂੰ ਦੱਸ ਕੇ ਪੰਜਾਹ ਰੁਪਏ ਦੀ ਮੰਗ ਕੀਤੀ ਮੈਂ ਪੰਡਤ ਨੂੰ ਕਿਹਾ ਕਿ ਤੋਤੇ ਨੂੰ ਦੁਬਾਰਾ ਫਿਰ ਕੱਢ ਪੰਡਤ ਕਹਿੰਦਾ ਇਹ ਨਹੀਂ ਹੋ ਸਕਦਾ ਮੈਂ ਕਿਹਾ 100 ਰੁਪਿਆ ਲੈ ਲਵੀ ਜੇ ਦੁਬਾਰਾ ਉਹੀ ਬਟੂਆ ਤੋਤੇ ਨੇ ਚੁੱਕਿਆ ਪੰਡਤ ਜੱਕੋ-ਤੱਕੀ ਵਿਚ ਪੈ ਗਿਆ ਜਦੋਂ ਉਹ ਤੋਤੇ ਨੂੰ ਬਾਹਰ ਕੱਢਣ ਲੱਗਿਆ ਤਾਂ ਮੈਂ ਕਿਹਾ ਜੇ ਉਹ ਬਟੂਆ ਨਾ ਚੁੱਕਿਆ ਤਾਂ ਤੂੰ ਕੀ ਦੇਵੇਗਾ ਤਾਂ 50 ਰੁ: ਦੀ ਸ਼ਰਤ ਲੱਗ ਗਈ ਜੇ ਤੋਤਾ ਪਹਿਲੇ ਵਾਲਾ ਬਟੂਆ ਚੁੱਕੇ ਤਾਂ ਮੈਂ 100 ਦੇਵਾਂਗਾ ਜੇ ਹੋਰ ਕੋਈ ਚੁੱਕੇ ਪੰਡਤ 50 ਰੁ: ਦੇਵੇਗਾ ਪੰਡਤ ਜੋ ਤੋਤਾ ਬਾਹਰ ਕੱਢਿਆ ਉਸ ਨੇ ਕੋਈ ਹੋਰ ਹੀ ਬਟੂਆ ਚੁੱਕ ਲਿਆ ਫਿਰ ਕਹਿਣ ਲੱਗਾ ਬੱਚੇ ਰੌਲਾ ਪਾਉਂਦੇ ਸੀ ਤਾਂ ਕਰਕੇ ਹੋਰ ਬਟੂਆ ਚੁੱਕ ਲਿਆ ਮੈਂ ਬੱਚਿਆਂ ਨੂੰ ਚੁੱਪ ਕਰਾ ਦਿੱਤਾ ਪੰਡਤ ਨੇ ਦੁਬਾਰਾ ਦੋ ਵਾਰ ਤੋਤੇ ਤੋਂ ਬਟੂਆ ਚੁਕਵਾਇਆ ਜਿਹੜਾ ਕਿ ਹਰ ਵਾਰੀ ਗਲਤ ਸੀ। ਇਸ ਤਰਾਂ ਮੈਂ 50 ਦੀ ਸ਼ਰਤ ਜਿੱਤ ਗਿਆ ਪੰਡਤ ਆਟਾ ਦਾਣਾਂ ਇੱਕਠਾ ਕਰਕੇ ਝੋਲੀ ਵਿਚ ਪਾਉਣ ਲੱਗਿਆ ਮੈਂ ਉਹ ਵੀ ਰੋਕ ਦਿੱਤਾ ਕਿਹਾ ਇਹ ਸਭ ਠੱਗੀ ਦਾ ਮਾਲ ਹੈ ਤੈਨੂੰ ਨਹੀਂ ਦਿੱਤਾ ਜਾਵੇਗੀ ਪੰਡਤ ਨੇ ਅੱਗੇ ਨੂੰ ਇਸ ਇਲਾਕੇ ਵਿਚ ਨਾ ਆਉਣ ਦਾ ਵਾਅਦਾ ਕੀਤਾ ਆਟਾ ਦਾਣਾ ਇੱਕ ਗਰੀਬ ਨੂੰ ਮੈਂ ਦੇ ਦਿੱਤਾ ਅਤੇ ਲੋਕਾਂ ਨੂੰ ਇਨਾਂ ਅੰਧ ਵਿਸ਼ਵਾਸ਼ਾਂ ਤੋਂ ਬਚਣ ਵਾਸਤੇ ਚਾਨਣਾ ਪਾਇਆ ਅਤੇ ਸੁਸਾਇਟੀ ਦੇ ਕੰਮ ਕਾਜ ਬਾਰੇ ਦੱਸਿਆ ਲੋਕ ਮੇਰੀਆਂ ਗੱਲਾਂ ਤੋਂ ਬਹੁਤ ਪਰਭਾਵਿਤ ਹੋਏ। ਹੁਣ ਜਿਹੜਾ ਵੀ ਪੰਡਤ ਇਸ ਇਲਾਕੇ ਵਿਚ ਆਉਂਦਾ ਹੈ ਉਹ ਕੰਨਾਂ ਨੂੰ ਹੱਥ ਲਾ ਕੇ ਵਾਪਸ ਜਾਂਦਾ ਹੈ। ×

ਡਾ: ਗੁਰਪਾਲ ਸਿੰਘ



# ਪਾਠਕ ਵਲੋਂ ਪਾਠਕ ਦੀ ਸ਼ੰਕਾ ਨਵਿਰਤੀ

ਤਰਕਸ਼ੀਲ ਦੇ ਅੰਕ ਨੰ: 6 ਵਿੱਚ ਅਸੀਂ ਸਾਡੇ ਇੱਕ ਪਾਠਕ ਸਤਿਆਪਾਲ ਵਲੋਂ ਸੂਰਜ ਜਾਂ ਚੰਦ ਗ੍ਰਹਿਣ ਲੱਗਣ ਬਾਰੇ ਵਿਗਿਆਨਕ ਪਹੁੰਚ ਤੇ ਕੁਝ ਸ਼ੰਕਾ ਪ੍ਰਗਟ ਕੀਤਾ ਗਿਆ ਸੀ ਜਿਸ ਦੀ ਨਵਿਰਤੀ ਅਸੀਂ ਪਾਠਕਾਂ ਤੇ ਛੱਡ ਦਿੱਤੀ ਸੀ। ਇਸ ਸਬੰਧੀ ਆਏ ਖਤਾਂ ਵਿਚੋਂ ਪ੍ਰੀਤੀਪਾਲ ਸਿੰਘ ਮੋਹਾਲੀ ਦਾ ਜਵਾਬ ਛਾਪ ਰਹੇ ਹਾਂ। —ਸੰਪਾਦਕ

ਜਨਾਬ ਸਤਿਆਪਾਲ ਜੀ,

ਅਫਸੋਸ ਹੈ ਕਿ ਤੁਹਾਡਾ ਨਾਂ ਸਤਿਆਪਾਲ ਹੋਣ ਦੇ ਬਾਵਜੂਦ ਵੀ ਤੁਸੀਂ ਸੱਚ ਨੂੰ ਪਾਲਦੇ ਨਹੀਂ ਲਗਦੇ। ਤੁਸੀਂ ਸਾਇੰਸ ਦੇ ਸਬੂਤਾਂ ਸਮੇਤ ਦਿੱਤੇ ਸਪਸ਼ਟੀਕਰਨ ਤਾਂ ਮੰਨਦੇ ਨਹੀਂ ਤੇ ਪੁਰਾਣੇ ਲੋਕਾਂ ਦੇ ਅਵਿਕਸਿਤ ਦਿਮਾਗਾਂ ਦੇ ਅਸੀਮਿਤ ਸਾਧਨਾਂ ਵਿੱਚ ਅੰਧਵਿਸ਼ਵਾਸੀ ਸਪਸ਼ਟੀਕਰਨ' ਤੇ ਟਿੱਪਣੀ ਦੀ ਜ਼ਰੂਰਤ ਸਮਝਦੇ ਹੋ। ਆਓ ਪਹਿਲਾਂ ਅੰਧ-ਵਿਸ਼ਵਾਸੀਆਂ ਦੇ ਵਿਚਾਰਾਂ ਤੇ ਗੌਰ ਕਰੀਏ ਕਿ ਉਹ ਕਿੱਥੋਂ ਤੱਕ ਸੱਚ ਹਨ।

1. ਕੀ ਤੁਸੀਂ ਵਿਸ਼ਵਾਸ ਕਰਦੇ ਹੋ ਕਿ ਚੰਨ ਤੇ ਸੂਰਜ ਦੋ ਬੇਜਾਨ ਧਰਤੀ ਵਰਗੇ ਗੋਲੇ ਹੁੰਦੇ ਹੋਏ ਵੀ ਆਪਸ 'ਚ ਲੜ ਸਕਦੇ ਹਨ? ਕੀ ਕਦੇ ਤੁਸੀਂ ਦੋ ਪੱਥਰਾ ਨੂੰ ਆਪਸ 'ਚ ਲੜਦਿਆਂ ਵੇਖਿਆ ਹੈ?
2. ਅਖਬਾਰਾਂ, ਰੇਡੀਓ ਤੇ ਟੀ. ਵੀ, ਆਦਿ ਤੇ ਗ੍ਰਹਿਣ ਲੱਗਣ ਤੇ ਹਟਣ ਦਾ ਬਿਲਕੁਲ ਸਹੀ ਸਮਾਂ ਕਈ ਦਿਨ ਪਹਿਲਾਂ ਹੀ ਦੱਸ ਦਿੱਤਾ ਜਾਂਦਾ ਹੈ। ਕੀ ਸੂਰਜ ਤੇ ਚੰਨ ਵਿਗਿਆਨੀਆਂ ਨੂੰ ਦੱਸਕੇ ਲੜਦੇ ਹਨ?
3, ਸੂਰਜ ਦਾ ਵਿਆਸ ਚੰਨ ਨਾਲੋਂ ਚਾਰ ਸੌ ਗੁਣਾਂ ਵੱਡਾ ਹੈ। ਇਸ ਲਈ ਚੰਨ ਸੂਰਜ ਦੇ ਸਾਹਮਣੇ ਇੱਕ ਤੁੱਛ ਜਿਹੀ ਚੀਜ਼ ਹੈ। ਕੀ ਚੰਨ ਬਿਨਾਂ ਕਿਸੇ ਹਥਿਆਰ ਜਾਂ ਦਿਮਾਗ ਦੀ ਮਦਦ ਨਾਲ ਸੂਰਜ ਨੂੰ ਹਰਾ ਸਕਦਾ ਹੈ।
4. ਸੂਰਜ ਤੇ ਚੰਨ ਦਾ ਆਪਸੀ ਫਾਸਲਾ 1 ਕਰੋੜ ਮੀਲ ਤੋਂ ਵੱਧ ਹੈ। ਕੀ ਇੰਨੀ ਦੂਰੀ ਤੋਂ ਦੋ ਵਸਤੂਆਂ ਦਾ ਆਪਸ ਵਿੱਚ ਲੜਨਾ ਸੰਭਵ ਹੈ?
5. ਜੇਕਰ ਗ੍ਰਹਿਣ ਦੇ ਦੌਰਾਨ ਦਾਨ ਨਾ ਦਿੱਤਾ ਜਾਵੇ ਤਾਂ ਕੀ ਗ੍ਰਹਿਣ ਕਦੇ ਵੀ ਨਹੀਂ ਹਟੇਗਾ? ਜਦੋਂ ਆਪਸੀ ਲੜਾਈ 'ਚ ਦੋਨ੍ਹਾਂ 'ਚੋਂ ਕੋਈ ਵੀ ਇਕ ਦੂਜੇ ਦਾ ਨੁਕਸਾਨ ਨਹੀਂ ਕਰ ਸਕਦਾ (ਕਿਉਂਕਿ ਗ੍ਰਹਿਣ ਤੋਂ ਬਾਅਦ ਦੋਵਾਂ ਦੀ ਰੌਸ਼ਨੀ, ਆਕਾਰ ਤੇ ਚਾਲ ਵਿਚ ਕੋਈ ਫਰਕ ਨਹੀਂ ਪੈਂਦਾ) ਤਾਂ ਦੋਨ੍ਹਾਂ 'ਚੋਂ ਇਕ ਹਾਰ ਕਿਵੇਂ ਮੰਨ ਲੈਂਦਾ ਹੈ?

ਹੁਣ ਅਸੀਂ ਵਿਗਿਆਨੀਆਂ ਦੇ ਤੱਥਾਂ ਨੂੰ ਵਿਚਾਰਦੇ ਹਾਂ :-

1. ਵਿਗਿਆਨੀ ਕਈ ਸਾਲਾਂ ਦੀ ਖੋਜ ਤੋਂ ਬਾਅਦ ਇਹ ਸਿੱਧ ਕਰ ਚੁੱਕੇ ਹਨ ਕਿ ਚੰਦ ਇੱਕ ਮਿੱਟੀ ਦਾ ਗੋਲਾ ਹੈ ਤੇ ਸੂਰਜ ਬਲ ਰਹੀਆਂ ਗੈਸਾਂ ਦਾ ਗੋਲਾ ਹੈ। ਦੋਵੇਂ ਬੇਜਾਨ ਹਨ।
2, ਸੂਰਜ ਸਾਡੇ ਸੌਰ ਮੰਡਲ ਦਾ ਕੇਂਦਰ ਹੈ ਅਤੇ ਧਰਤੀ ਹੋਰ ਗ੍ਰਹਿਆਂ ਦੇ ਨਾਲ ਇਸ ਦੁਆਲੇ ਘੁੰਮਦੀ ਹੈ।
3. ਚੰਦ ਸਾਡੀ ਧਰਤੀ ਦੁਆਲੇ ਚੱਕਰ ਕੱਟਦਾ ਹੈ ਅਤੇ ਧਰਤੀ ਦੇ ਨਾਲ ਨਾਲ ਹੀ ਇਹ ਸੂਰਜ ਦੁਆਲੇ ਵੀ ਘੁੰਮਦਾ ਹੈ।
4. ਇਸੇ ਚੱਕਰ ਵਿੱਚ ਜਦੋਂ ਧਰਤੀ ਅਤੇ ਸੂਰਜ ਵਿਚਾਲੇ ਆ ਜਾਂਦਾ ਹੈ ਤਾਂ ਸੂਰਜ ਦਾ ਕੁੱਝ ਹਿੱਸਾ ਜਾਂ ਪੂਰਾ ਹਿੱਸਾ ਦਿਸਣੋਂ ਹਟ ਜਾਂਦਾ ਹੈ। ਇਸ ਨੂੰ 'ਸੂਰਜ ਗ੍ਰਹਿਣ' ਆਖਦੇ ਹਨ।
5. ਇਸੇ ਤਰ੍ਹਾਂ ਜਦੋਂ ਧਰਤੀ ਚੰਦ ਅਤੇ ਸੂਰਜ ਵਿਚਾਲੇ ਆ ਜਾਂਦੀ ਹੈ ਤਾਂ ਸੂਰਜ ਦੀ ਰੌਸ਼ਨੀ ਚੰਦ ਤੇ ਪੁੱਜਣੋਂ ਹਟ ਜਾਂਦੀ ਹੈ, ਜਿਸਤੇ 'ਚੰਦ ਗ੍ਰਹਿਣ' ਲੱਗਦਾ ਹੈ।

—ਪ੍ਰੀਤੀਪਾਲ ਸਿੰਘ ਮੋਹਾਲੀ

## ਸ਼ੰਕਾ ਨਵਿਰਤੀ

? —ਕੁਝ ਔਰਤਾਂ ਦੇ ਸਾਰੇ ਬੱਚੇ ਲੜਕੇ ਹੁੰਦੇ ਹਨ ਜਦ ਕਿ ਕੁਝ ਦੇ ਸਾਰੀਆਂ ਲੜਕੀਆਂ ਲੜਕਾ ਜਾਂ ਲੜਕੀ ਹੋਣਾ ਕਿੰਨਾ ਗੱਲਾਂ ਤੇ ਨਿਰਭਰ ਕਰਦਾ ਹੈ।

? ਮਨੁੱਖ ਦਾ ਭਵਿੱਖ ਦੱਸਣ ਵਾਲੀ ਇਲੈਕਟ੍ਰਾਨਿਕ

ਮਸ਼ੀਨ ਦੀ ਬਣਤਰ ਕਿਸ ਤਰ੍ਹਾਂ ਦੀ ਹੈ। ਇਸ ਮਸ਼ੀਨ ਦੇ ਕਾਰਜ ਵਿਚ ਕਿੰਨੀ ਕੁ ਹਕੀਕਤ ਹੈ।

ਕੰਵਲਜੀਤ ਸਿੰਘ
ਮੈਂਬਰ R.S.P. ਇਕਾਈ ਜਗਰਾਉਂ

? ਛੇਵੀਂ ਸੱਤਵੀਂ ਦੀਆਂ ਕਿਤਾਬਾਂ ਵਿੱਚ ਸਿਖਿਆ ਹੈ ਕਿ ਸੂਰਜ ਅੱਗ ਦਾ ਗੋਲਾ ਹੈ। ਧਰਤੀ ਵੀ ਕਦੇ ਇਸਦਾ ਹਿੱਸਾ ਸੀ ਜੋ ਉਸ ਨਾਲੋਂ ਟੁੱਟਕੇ ਠੰਢੀ ਹ ਗਈ। ਕੀ ਸੂਰਜ ਵੀ ਕਿਸੇ ਦਿਨ ਧਰਤੀ ਵਾਂਗ ਠੰਢਾ ਹੋ ਜਾਵੇਗਾ ਜਾਂ ਇਸਦੀ ਰੋਸ਼ਨੀ ਮੱਧਮ ਪੈ ਜਾਵੇਗੀ।

ਬਲਰਾਜ ਸ਼ਰਮਾ
ਵੈਟਨਰੀ ਫਾਰਮਾਸਿਸਟ ਬੁਰਜਗਾਠੀ
(ਬਠਿੰਡਾ)

—ਲੜਕਾ ਜਾਂ ਲੜਕੀ ਹੋਣ ਬਾਰੇ ਇਸੇ ਅੰਕ ਵਿਚ ਇੱਕ ਲੇਖ ਦਿੱਤਾ ਗਿਆ ਹੈ।

– ਇਸ ਬਾਰੇ ਤਾਂ ਸਾਨੂੰ ਸਪਸ਼ਟ ਨਹੀਂ ਕਿ ਤੁਸੀਂ ਕਿਸ ਮਸ਼ੀਨ ਦੀ ਗੱਲ ਕਰ ਰਹੇ ਹੋ। ਫਿਰ ਵੀ ਇਸ ਮਸ਼ੀਨ ਦੀ ਬਣਤਰ ਕੋਈ ਵੀ ਹੋਵੇ ਇਸਦੇ ਕਾਰਜ ਵਿਚ ਕੋਈ ਹਕੀਕਤ ਨਹੀਂ ਹੋ ਸਕਦੀ।

—ਸੂਰਜ ਦੇ ਠੰਢਾ ਹੋ ਜਾਣ ਬਾਰੇ ਤੁਹਾਡਾ ਅੰਦਾਜ਼ਾ ਠੀਕ ਹੈ ਪਰ ਉਹ ਸਮਾਂ ਹਾਲੀ ਬਹੁਤ ਦੂਰ ਹੈ। ਸੂਰਜ 'ਚ ਜੋ ਗਰਮੀ ਪੈਦਾ ਹੁੰਦੀ ਹੈ ਉਸਦਾ ਕਾਰਣ ਇਸ ਵਿੱਚ Nuclear Fusion ਦੀ ਕ੍ਰਿਆ ਹੋਣਾ ਹੈ ਜਿਸ ਅਧੀਨ ਇਸ ਵਿੱਚ ਹਾਈਡਰੋਜਨ ਦੇ ਪ੍ਰਮਾਣੂ ਮਿਲ ਕੇ ਹੀਲੀਅਮ ਬਣਾਉਂਦੇ ਹਨ ਅਤੇ ਇਸ ਪ੍ਰਤੀਕ੍ਰਿਆ ਵਿਚ ਬਹੁਤ ਵੱਡੀ ਮਾਤਰਾ ਵਿਚ ਗਰਮੀ ਪੈਦਾ ਹੁੰਦੀ ਹੈ। ਹਾਈਡਰੋਜਨ ਦੇ ਖਤਮ ਹੋਣ ਨਾਲ ਇਹ ਕ੍ਰਿਆ ਵੀ ਚਲਣੀ ਖਤਮ ਹੋ ਜਾਵੇਗੀ ਤੇ ਸੂਰਜ ਦਾ ਠੰਢਾ ਹੋਣ ਦਾ ਅਮਲ ਚਲ ਪਵੇਗਾ। ਵਿਗਿਆਨੀਆਂ ਦੁਆਰਾ ਲਾਏ ਗਏ ਹਿਸਾਬ ਮੁਤਾਬਿਕ ਸੂਰਜ ਅੱਜ ਤੋਂ ਕੋਈ 5 ਕਰੋੜ ਸਾਲ ਬਾਅਦ ਠੰਢਾ ਹੋਵੇਗਾ। ਸੋ ਬਹੁਤੀ ਚਿੰਤਾ ਦੀ ਲੋੜ ਨਹੀਂ ਹੈ ਕਿਉਂਕਿ ਇਹ ਸਮਾਂ ਬਹੁਤ ਦੂਰ ਹੈ।

# ਭੂਤਾਂ ਬਾਰੇ ਵਿਸ਼ਵਾਸ ਕਰਨ ਵਾਲਾ ਜੇਲ੍ਹ ਗਿਆ

ਜ਼ਿਲ੍ਹਾ ਸਹਾਰਨਪੁਰ ਦੇ ਇਕ ਲਗਭਗ 28 ਸਾਲਾਂ ਨੌਜਵਾਨ ਸਈਅਦ ਅਹਿਮਦ ਨੂੰ ਭੂਤਾਂ ਪ੍ਰੇਤਾਂ ਦੀਆਂ ਕਹਾਣੀਆਂ ਉਤੇ ਵਿਸ਼ਵਾਸ ਕਰਨ ਕਾਰਨ ਜੇਲ ਦੀ ਹਵਾ ਖਾਣੀ ਪਈ।

ਸਈਅਦ ਅਹਿਮਦ ਨੂੰ ਕਲ ਸ਼ਾਮ ਇਥੋਂ ਦੇ ਪੀ. ਜੀ ਆਈ. ਹਸਪਤਾਲ ਤੋਂ ਲਗਭਗ ਢਾਈ ਸਾਲਾਂ ਬੱਚੇ ਮਨੋਜ ਕੁਮਾਰ ਨੂੰ ਅਗਵਾ ਕਰਨ ਦੀ ਕੋਸ਼ਿਸ਼ ਕਰਨ ਉਤੇ ਗ੍ਰਿਫਤਾਰ ਕਰ ਲਿਆ ਗਿਆ। ਪੁਲਸ ਸੂਤਰਾਂ ਅਨੁਸਾਰ ਇਸ ਨੌਜਵਾਨ ਦਾ ਸਹੁਰਾ ਪਿਛਲੇ ਤਿੰਨ ਮਹੀਨਿਆਂ ਤੋਂ ਸਾਹ ਦੀ ਬਿਮਾਰੀ ਕਾਰਣ ਹਸਪਤਾਲ ਵਿਚ ਦਾਖਲ ਹੈ ਅਤੇ ਸਈਅਦ ਉਸ ਦੀ ਦੇਖ ਭਾਲ ਲਈ ਇਥੇ ਆਇਆ ਹੋਇਆ ਸੀ।

ਸਈਅਦ ਅਹਿਮਦ ਨੂੰ ਕਿਸ ਨੇ ਭੜਕਾ ਦਿਤਾ ਕਿ ਉਸ ਦੇ ਸਹੁਰੇ ਦੀ ਬਿਮਾਰੀ ਦਵਾਈਆਂ ਨਾਲ ਦੂਰ ਨਹੀਂ ਹੋਣ ਵਾਲੀ ਉਸ ਤੇ ਕਿਸੇ ਭੂਤ ਦਾ ਅਸਰ ਹੈ ਅਤੇ ਇਸ ਭੂਤ ਨੂੰ ਕੱਢਣ ਲਈ ਜੇ ਕਿਸੇ ਦੀ ਬਲੀ ਦਿਤੀ ਜਾਏ ਤਾਂ ਹੀ ਉਸ ਦਾ ਸਹੁਰਾ ਠੀਕ ਹੋ ਸਕਦਾ ਹੈ। ਆਪਣੇ ਇਸ ਅੰਧ ਵਿਸ਼ਵਾਸ ਦੇ ਕਾਰਣ ਸਈਅਦ ਨੇ ਕਲ ਸ਼ਾਮ ਜਿਲਾ ਅੰਬਾਲਾ ਤੋਂ ਆਪਣੇ ਕਿਸੇ ਰਿਸ਼ਤੇਦਾਰ ਨੂੰ ਦੇਖਣ ਆਈ ਇਕ ਔਰਤ ਦੇ ਬੱਚੇ ਨੂੰ ਉਸ ਨੇ ਉਸ ਸਮੇਂ ਚੁੱਕ ਕੇ ਭੱਜਣ ਦਾ ਯਤਨ ਕੀਤਾ ਜਦੋਂ ਉਹ ਬੱਚਾ ਐਮਰਜੈਂਸੀ ਵਾਰਡ ਦੇ ਨੇੜੇ ਖੇਡ ਰਿਹਾ ਸੀ। ਬੱਚਾ ਚੁਕ ਕੇ ਫਰਾਰ ਹੁੰਦਾ ਦੇਖ ਕੇ ਬੱਚੇ ਦੀ ਮਾਂ ਨੇ ਰੌਲਾ ਪਾ ਦਿਤਾ ਤਾਂ ਲੋਕਾਂ ਨੇ ਸਈਅਦ ਅਹਿਮਦ ਨੂੰ ਫੜ ਲਿਆ।

ਪੁਲਿਸ ਨੇ ਦੋਸ਼ੀ ਦੇ ਖਿਲਾਫ ਧਾਰਾ 363 ਆਈ ਪੀ.ਸੀ ਹੇਠ ਕੇਸ ਦਰਜ ਕਰਕੇ ਉਸ ਨੂੰ ਗ੍ਰਿਫਤਾਰ ਕਰ ਲਿਆ ਅਤੇ ਇਲਾਕਾ ਮੈਜਿਸਟਰੇਟ ਸ੍ਰੀ ਡੀ. ਕੇ ਮੌਂਗਾਂ ਨੇ ਅਜ ਉਸ ਨੂੰ ਜੁਡੀਸ਼ਲ ਹਿਰਾਸਤ ਵਿਚ ਭੇਜ ਦਿਤਾ।

ਧੰਨਵਾਦ ਸਹਿਤ ਜਗਬਾਣੀ



# ਸਰਗਰਮੀਆਂ

ਰੈਸ਼ਨਲਿਸ਼ਟ ਸੋਸਾਇਟੀ ਦੀ ਇਕਾਈ ਮੌੜ [ਜ਼ਿਲਾ ਬਠਿੰਡਾ] ਵਲੋਂ ਪਿਛਲੇ ਸਮੇਂ ਵਿਚ ਆਪਣੇ ਇਲਾਕੇ ਦੇ ਇਕ ਪਿੰਡ ਕੱਲੋ ਵਿਚ ਰੋੜੇ ਵੱਜਣ ਦੇ ਦੋ ਕੇਸ ਹੱਲ ਕੀਤੇ ਗਏ। ਜਿੰਨ੍ਹਾ ਵਿਚੋਂ ਪਹਿਲਾਂ ਕੇਸ ਪਿੰਡ ਦੇ ਮੱਖਣ ਸਿੰਘ ਦਾ ਸੀ ਜਿਸ ਦੇ ਘਰ ਰੋੜੇ ਵੱਜਦੇ ਸਨ। ਪਰ ਮੱਖਣ ਸਿੰਘ ਨੇ ਕਿਸੇ ਸਿਆਣੇ ਕੋਲ ਜਾਣ ਦੀ ਬਜਾਏ ਸੁਸਾਇਟੀ ਨਾਲ ਤਾਲਮੇਲ ਕੀਤਾ ਜਿਸ ਤੇ ਮੌੜ ਇਕਾਈ ਦੇ ਮੈਂਬਰਾਂ ਨੇ ਮੌਕੇ ਤੇ ਜਾ ਕੇ ਘਟਨਾ ਦਾ ਪਤਾ ਕੀਤਾ ਅਤੇ ਦੋਸ਼ੀ ਲੱਭ ਲਿਆ। ਦੋਸ਼ੀ ਨੂੰ ਸਮਝਾਉਣ ਤੇ ਰੋੜੇ ਵੱਜਣੋ ਹਟ ਗਏ ਅਤੇ ਫਿਰ ਉਸ ਘਰੇ ਅਜਿਹੀ ਘਟਨਾ ਨਹੀਂ ਵਾਪਰੀ।

ਇਸੇ ਤਰ੍ਹਾਂ ਇਸੇ ਪਿੰਡ ਦੇ ਸ੍ਰੀ ਮੱਘਰ ਸਿੰਘ ਦੇ ਘਰ ਕੁਝ ਸ਼ਰਾਰਤੀ ਮੁੰਡਿਆਂ ਵਲੋਂ ਰੋੜੇ ਮਾਰੇ ਜਾਂਦੇ ਸਨ। ਪ੍ਰੰਤੂ ਮੱਘਰ ਸਿੰਘ ਕਿਉਂਕਿ ਚੇਲਿਆ ਦਾ ਸਰਧਾਲੂ ਸੀ ਇਸ ਲਈ ਉਹ ਇਸ ਦੇ ਹੱਲ ਲਈ ਪਹਿਲਾਂ ਕੋਟਲੀ ਕਲਾਂ ਦੀ ਇਕ ਚੇਲੀ ਤੇ ਫਿਰ ਕਈ ਹੋਰ ਸਿਆਣਿਆਂ ਕੋਲ ਜਾਂਦਾ ਰਿਹਾ। ਇਹਨਾਂ 'ਸਿਆਣਿਆਂ' ਨੇ ਉਸ ਤੋਂ ਕਾਫੀ ਪੈਸੇ ਤੇ ਹੋਰ ਸਮਾਨ ਬਟੋਰ ਲਿਆ ਪਰ ਰੋੜੇ ਵਜਣੋਂ ਬੰਦ ਨਾ ਕਰ ਸਕੇ। ਆਖਰ ਮੱਘਰ ਸਿੰਘ ਨੇ ਵੀ ਮੱਖਣ ਸਿੰਘ ਦੇ ਕਹਿਣ ਤੇ ਸੁਸਾਇਟੀ ਨਾਲ ਸੰਪਰਕ ਕੀਤਾ ਅਤੇ ਸੁਸਾਇਟੀ ਦੇ ਮੈਂਬਰਾਂ ਨੇ ਮੱਘਰ ਸਿੰਘ ਦੇ ਘਰੋਂ ਵੀ ਰੋੜੇ ਵੱਜਣੋਂ ਹਟਾ ਦਿਤੇ। ਇਹ ਰੋੜੇ ਕੁਝ ਸ਼ਰਾਰਤੀ ਮੁੰਡੇ ਹੀ ਮਾਰਦੇ ਸਨ ਨਾ ਕਿ ਕੋਈ ਭੂਤ-ਪ੍ਰੇਤ। ਸੋ ਸੁਸਾਇਟੀ ਮੈਂਬਰਾਂ ਨੇ ਜਦੋਂ ਉਹਨਾਂ ਦੀ ਖੋਜ ਕਰਕੇ ਉਹਨਾਂ ਨੂੰ ਕਿਹਾ ਕਿ ਜੇਕਰ ਤੁਸੀਂ ਹੁਣ ਰੋੜੇ ਮਾਰੇ ਤਾਂ ਤੁਹਾਨੂੰ ਥਾਣੇ ਅਤੇ ਪਿੰਡ ਦੀ ਪੰਚਾਇਤ ਵਿਚ ਸਦਿਆ ਜਾਵੇਗਾ ਤਾਂ ਉਹ ਇਸ ਕੰਮ ਤੋਂ ਹਟ ਗਏ।

ਇਸ ਤੋਂ ਬਾਅਦ ਜਦ ਦੋਹਵਾਂ ਘਰਾਂ ਵਿਚੋਂ ਰੋੜੇ ਵੱਜਣੋਂ ਹਟਾ ਦਿੱਤੇ ਗਏ ਤਾਂ ਪਿੰਡ ਦੇ ਲੋਕਾਂ ਨੇ 17-1-87 ਦੀ ਰਾਤ ਨੂੰ ਸੁਸਾਇਟੀ ਵਲੋਂ ਮੈਜ਼ਿਕ ਸ਼ੋਅ ਕਰਵਾਇਆ ਜਿਸ ਵਿਚ ਮਨੋਰੰਜਨ ਦੇ ਨਾਲ ਨਾਲ ਲੋਕਾਂ ਨੂੰ ਵਹਿਮਾਂ ਭਰਮਾਂ ਤੋਂ ਵੀ ਜਾਣੂ ਕਰਵਾਇਆ ਗਿਆ। ਇਹਨਾਂ ਸਾਰੀਆਂ ਸਰਗਰਮੀਆਂ ਵਿਚ ਸਰਬਜੀਤ ਸਿੰਘ ਪ੍ਰਧਾਨ ਅਵਤਾਰ ਸਿੰਘ ਸਕੱਤਰ ਜਸਵਿੰਦਰ ਸਿੰਘ ਖਜ਼ਾਨਚੀ ਅਤੇ ਬਲਕਰਣ ਸਿੰਘ, ਹਰਦੀਪ ਸਿੰਘ ਆਦਿ ਸੁਸਾਇਟੀ ਮੈਂਬਰਾਂ ਨੇ ਹਿੱਸਾ ਲਿਆ।

## ਤਰਕਸ਼ੀਲਾਂ ਦੇ ਕਟਿਹਰੇ 'ਚ ਜੋਤਿਸ਼ੀ ਦਾ ਇਕਬਾਲੀਆ ਬਿਆਨ

28 ਮਾਰਚ, 1987 ਨੂੰ ਤਰਕਸ਼ੀਲ ਸੁਸਾਇਟੀ ਲੱਖੇਵਾਲੀ ਵਲੋਂ ਗਿੱਦੜਬਾਹਾ ਬੱਸ ਸਟੈਂਡ ਤੇ ਲੋਕਾਂ ਨੂੰ ਕਰਮਾਂ ਕਾਂਡਾਂ ਦੇ ਚੱਕਰਾਂ ਚ ਫਸਾ ਰਹੇ ਬਾਲਕ ਰਾਮ ਨਾਂ ਦੇ ਜੋਤਿਸ਼ੀ ਦਾ ਪਰਦਾ ਫਾਸ਼ ਕੀਤਾ ਗਿਆ। ਬਾਲਕ ਰਾਮ ਨਾਂ ਦਾ ਜੋਤਿਸ਼ੀ ਕਾਫੀ ਦੇਰ ਤੋਂ ਜੋਤਿਸ਼ ਦਾ ਚਮਤਕਾਰ ਤੇ ਭਵਿਖ ਵਿਚ ਹੋਣ ਵਾਲੀਆਂ ਘਟਨਾਵਾਂ ਪਹਿਲਾਂ ਪਤਾ ਕਰੋ ਦਾ ਬੋਰਡ ਲਗਾ, ਆਮ ਲੋਕਾਂ ਦੀ ਲੁੱਟ ਕਰ ਰਿਹਾ ਸੀ। ਤਰਕਸ਼ੀਲਾਂ ਦੀ 'ਕਲਪਿਤ ਕਿਸ਼ਮਤ ਦਾ ਟੇਵਾ ਲਗਾਉਂਦੇ ਹੋਏ ਜੋਤਿਸ਼ੀ ਨੇ ਕਲਪਿਤ ਕਹਾਣੀਆਂ ਤੇ ਬੇ-ਹੂਦਾ ਅੰਧ-ਵਿਸ਼ਵਾਸਾਂ ਦੀ ਵਰਤੋਂ ਕੀਤੀ। ਜੋਤਿਸ਼ੀ ਦੇ ਇਹ ਕਹਿਣ ਤੇ ਕਿ 'ਵਿਓਮਾਤਾ' ਕਿਸਮਤ ਲਿਖਦੀ ਹੈ ਤਾਂ ਤਰਕਸ਼ੀਲਾਂ ਨੇ ਜੋਤਿਸ਼ੀ ਤੋਂ ਪੁੱਛਿਆ, ਸਾਰੇ ਸੰਸਾਰ 'ਚ ਇਕ ਸੈਕਿੰਡ 'ਚ ਤਿੰਨ ਬੱਚੇ ਜਨਮ ਲੈਂਦੇ ਹਨ ਤਾਂ ਫਿਰ 'ਵਿਓਮਾਤਾ' ਕੋਲ ਅਜਿਹੀ ਕਿਹੜੀ ਸ਼ਕਤੀ ਹੈ ਜਿਸ ਨਾਲ ਉਹ ਇਤਨੀ ਤੇਜ਼ੀ ਨਾਲ ਕਿਸਮਤ ਲਿਖਣ ਦਾ ਕੰਮ ਕਰਦੀ ਹੈ? ਜੋਤਿਸ਼ੀ ਇਹ ਮੰਨਿਆ ਕਿ ਇਹ ਇਕ ਬੇ-ਹੂਦਾ ਅੰਧਵਿਸ਼ਵਾਸ ਤੇ ਕਲਪਿਤ ਗੱਲ ਹੈ। ਜੋਤਿਸ਼ੀ ਵੱਲੋਂ ਦੱਸੀਆਂ ਗਈਆਂ ਹੱਥ-ਰੇਖਾਵਾਂ ਦੇ ਸੰਦਰਭ 'ਚ ਕਿ ਜੋਤਿਸ਼ੀ ਜਨਮ-ਕੁੰਡਲੀਆਂ ਤੇ ਭਵਿੱਖ ਦੱਸਣ ਦੇ ਮਾਹਿਰ ਹੁੰਦੇ ਹਨ, ਤਰਕਸ਼ੀਲਾਂ ਨੇ ਜੋਤਿਸ਼ੀ ਨੂੰ ਪੁਛਿਆ ਕਿ ਕੀ ਭੁਪਾਲ ਗੈਸ ਕਾਂਡ 'ਚ ਮਰਨ ਵਾਲੇ ਲੋਕਾਂ ਦੀਆਂ ਹਸਤ ਰੇਖਾਵਾਂ ਇਕੋ ਜਿਹੀਆਂ ਸਨ? ਕੀ ਦਿੱਲੀ ਦੰਗਿਆਂ ਦੌਰਾਨ ਮਰਨ ਵਾਲੇ ਲੋਕਾਂ ਦੀ ਕਿਸਮਤ ਇਕੋ ਜਿਹੀ ਸੀ? ਜੇਕਰ ਸੀ, ਤਾਂ ਫਿਰ 'ਭਵਿੱਖ ਦਾ ਚਮਤਕਾਰ' ਤੇ 'ਰਾਸ਼ੀਫਲ' ਦੇ ਨਾਂ ਤੇ ਲੋਕਾਂ ਨੂੰ ਅੰਧ-ਵਿਸ਼ਵਾਸਾਂ 'ਚ ਫਸਾਉਣ ਵਾਲੇ ਮਹਾਂ ਜੋਤਿਸੀਆਂ ਨੇ ਪਹਿਲਾਂ ਸੂਚਿਤ ਕਰ ਕੇ ਲੱਖਾਂ ਲੋਕਾਂ ਨੂੰ ਮੌਤ ਦੇ ਮੂੰਹ ਵਿਚੋਂ

ਬਚਾਇਆ ਕਿਉਂ ਨਹੀਂ ? ਅਖੌਤੀ ਜੋਤਿਸ਼ੀ ਨੇ ਮੰਨਿਆ ਕਿ ਜੋਤਿਸ਼ ਇਕ ਵਿਦਿਆ ਹੈ ਤੇ ਇਸ ਵਿਸ਼ੇ ਅਧੀਨ ਭਵਿੱਖ ਦਸਣਾ, ਰਾਸ਼ੀਫਲ, ਜੋਤਿਸ਼ ਦਾ ਚਮਤਕਾਰ ਤੇ ਇਨ੍ਹਾਂ ਨੂੰ ਸ਼ੁਕਰ, ਮੰਗਲ, ਸ਼ਨੀ ਜਿਹੇ ਗ੍ਰਹਿਆਂ ਨਾਲ ਜੋੜਨਾ ਕਲਪਿਤ ਗੱਲ ਤੇ ਅੰਧ-ਵਿਸ਼ਵਾਸ਼ ਹੈ। ਇਥੇ ਇਹ ਵੀ ਵਰਨਣਯੋਗ ਹੈ ਕਿ ਇਹ ਜੋਤਿਸ਼ੀ ਲਾਟਰੀਆਂ ਕਢਵਾਉਣ ਦਾ ਮਾਹਿਰ ਵੀ ਸੀ ਤਰਕਸ਼ੀਲਾਂ ਨੇ ਇਸ ਪਾਖੰਡ ਬਾਰੇ ਪੁਛਿਆ ਤਾਂ ਜੋਤਿਸ਼ੀ ਕਹਿਣ ਲੱਗਾ ਜੇਕਰ ਮੈਂ ਜੇਤੂ ਲਾਟਰੀਆਂ ਦੇ ਨੰਬਰ ਦਸ ਸਕਦਾ ਹੋਵਾਂ ਤਾਂ ਇਥੇ ਕਿਉਂ ਬੈਠਾਂ। ਜੋਤਿਸ਼ੀ ਨੇ ਇਹ ਮੰਨਿਆ ਕਿ ਜੋਤਿਸ਼ ਮਹਿਜ਼ ਇਕ ਤੁਕਾ ਹੈ ਤੇ ਇਸਦਾ ਕਲਪਿਤ ਗੈਬੀ ਸ਼ਕਤੀਆਂ ਨਾਲ ਕੋਈ ਸਬੰਧ ਨਹੀਂ ਹੈ। ਉਸ ਨੇ ਇਹ ਵੀ ਕਿਹਾ ਲੋਕਾਂ ਦੇ ਅਗਾਂਹਵਧਣ ਨਾਲ ਜੋਤਿਸ਼ ਦਾ ਫਰਾਡ ਖੁਲ੍ਹ ਜਾਵੇਗਾ।

ਰਾਮ ਸਵਰਨ ਸਿੰਘ 'ਆਜ਼ਾਦ' ਸਕੱਤਰ
ਤਰਕਸ਼ੀਲ ਸੁਸਾਇਟੀ ਲੱਖੇਵਾਲੀ (ਫਰੀਦਕੋਟ)

## ਇੱਕ ਜੋਤਿਸ਼ੀ ਹੋਰ ਗਿਆ

ਪ੍ਰੇਮ ਕੁਮਾਰ ਸ਼ਰਮਾ ਨਾਂ ਦਾ ਇਕ ਜੋਤਿਸ਼ੀ ਬਠਿੰਡ ਤੋਂ ਜਲਾਲਾਬਾਦ (W) ਵਿਖੇ ਆਇਆ ਪਰ ਅੱਗੇ ਰੈਸ਼ਨਲਿਸਟ ਸੁਸਾਇਟੀ ਦੀ ਇਕਾਈ ਮੌਜੂਦ ਹੋਣ ਕਰਕੇ ਆਪਣੀ ਠਗੀ ਦੀ ਦੁਕਾਨਦਾਰੀ ਇਥੇ ਵੀ ਨਾ ਕਾਇਮ ਕਰ ਸਕਿਆ। ਉਸਨੇ ਜਲਾਲਾਬਾਦ ਆਕੇ ਇਸ਼ਤਿਹਾਰਾਂ ਰਾਹੀਂ ਇਲਾਕੇ ਵਿਚ ਆਪਣਾ ਪ੍ਰਚਾਰ ਸ਼ੁਰੂ ਕਰ ਦਿਤਾ ਕਿ ਉਹ ਗੁਆਚੇ ਬੰਦੇ ਨੂੰ ਗਰੰਟੀ ਨਾਲ ਲੱਭ ਸਕਦਾ ਹੈ ਅਤੇ ਅਜਿਹੇ ਹੀ ਕਈ ਹੋਰ ਦਾਅਵੇ ਕੀਤੇ ਗਏ। ਇਸ ਦਾ ਝੂਠ ਲੋਕਾਂ ਸਾਹਮਣੇ ਲਿਆਉਣ ਲਈ ਰੈਸ਼ਨਲਿਸਟ ਸੁਸਾਇਟੀ ਦੀ ਸਥਾਨਿਕ ਇਕਾਈ ਵਲੋਂ ਦੋ ਮੈਂਬਰਾਂ ਦੀ ਡਿਊਟੀ ਲਗਾਈ ਗਈ। ਸੋ ਉਲੀਕੇ ਹੋਏ ਪ੍ਰੋਗਰਾਮ ਅਨੁਸਾਰ ਸ੍ਰੀ ਰਾਮਕ੍ਰਿਸ਼ਨ ਅਤੇ ਬਲਦੇਵ ਪੇਂਟਰ ਜੋਤਿਸ਼ੀ ਕੋਲ ਪਹੁੰਚੇ ਅਤੇ ਆਪਣਾ ਲੜਕਾ ਗੁੰਮ ਹੋਣ ਦਾ ਬਹਾਨਾ ਲਾਇਆ।

ਜੋਤਿਸ਼ੀ ਨੇ ਪੱਤਰੀ ਖੋਹਲ ਕੇ ਜੋਤਿਸ਼ ਲਾਇਆ ਅਤੇ ਕਿਹਾ ਕਿ ਤੁਹਾਡਾ ਗੁਆਚਿਆ ਹੋਇਆ ਲੜਕਾ ਟਰੱਕ ਤੇ ਚੜ੍ਹਕੇ ਰੋਪੜ ਪਹੁੰਚ ਗਿਆ ਹੈ। ਉਹ ਘਰੋਂ ਸ਼ਨੀਵਾਰ ਗਿਆ ਸੀ ਅਤੇ 12 ਦਿਨਾਂ ਨੂੰ ਵਾਪਿਸ ਘਰ ਪਰਤ ਆਵੇਗਾ ਪਰ ਇਸ ਲਈ 400 ਰੁਪੈ ਖਰਚ ਆਵੇਗਾ। ਉਸਤੋਂ ਬਾਅਦ ਸੁਸਾਇਟੀ ਮੈਂਬਰਾਂ ਨੇ ਉਸਨੂੰ ਹੋਰ ਪੁਛਿਆ ਕਿ ਜੋਤਿਸ਼ ਰਾਹੀਂ ਕਿਸ ਕਿਸ ਚੀਜ਼ ਦਾ ਪਤਾ ਲਗਾਇਆ ਜਾ ਸਕਦਾ ਹੈ ਤਾਂ ਉਸਨੇ ਕਿਹਾ ਕਿ ਆਦਮੀ ਦੇ ਜਨਮ ਤੋਂ ਮਰਨ ਤੱਕ ਦਾ ਪਤਾ ਲਾਇਆ ਜਾ ਸਕਦਾ ਹੈ। ਉਸ ਵੇਲੇ ਸੁਸਾਇਟੀ ਮੈਂਬਰਾਂ ਨੇ ਜਦ ਕਿਹਾ, "ਪਰ ਸਾਡਾ ਮੁੰਡਾ ਤਾਂ ਕੋਈ ਗੁਆਚਿਆ ਹੀ ਨਹੀਂ ਤੂੰ ਕਾਹਦਾ ਜੋਤਿਸ਼ ਲਾ ਦਿੱਤਾ।" ਤਾਂ ਜੋਤਿਸ਼ੀ ਬਹੁਤ ਘਬਰਾ ਗਿਆ। ਤਦ ਸੁਸਾਇਟੀ ਮੈਂਬਰਾਂ ਨੇ ਉਸਨੂੰ ਇਕ ਹਫਤੇ ਦੇ ਅੰਦਰ ਸ਼ਹਿਰ ਛੱਡ ਜਾਣ ਲਈ ਕਿਹਾ। ਨਹੀਂ ਤਾਂ ਉਸ ਵਲੋਂ ਲਾਏ ਗਲਤ ਜੋਤਿਸ਼ ਦੇ ਝੂਠ ਬਾਰੇ ਇਸ਼ਤਿਹਾਰ ਕੱਢ ਕੇ ਵੰਡੇ ਜਾਣ ਦਾ ਫੈਸਲਾ ਸੁਣਾ ਦਿੱਤਾ। ਜੋਤਸ਼ੀ ਮੰਨ ਗਿਆ ਕਿ ਉਹ ਸ਼ਹਿਰ ਛੱਡ ਕੇ ਚਲਾ ਜਾਵੇਗਾ।

ਜਦੋਂ ਹਫਤੇ ਬਾਅਦ ਸੋਸਾਇਟੀ ਮੈਂਬਰਾਂ ਨੇ ਜੋਤਿਸ਼ੀ ਦਾ ਟਿਕਾਣਾ ਜਾ ਕੇ ਵੇਖਿਆ ਤਾਂ ਨਾ ਜੋਤਸ਼ੀ ਦਾ ਉਥੇ ਕੋਈ ਬੋਰਡ ਸੀ ਅਤੇ ਨਾ ਹੀ ਜੋਤਿਸ਼ੀ।

ਰਾਮ ਕ੍ਰਿਸ਼ਨ ਸਕੱਤਰ ਜਿਲਾ ਫਿਰੋਜ਼ਪੁਰ

## ਪਾਖੰਡੀ ਪੰਡਤ ਤੋਂ 50 ਰੁ: ਜਿੱਤੇ

ਮੈਂ ਘਰ ਬੈਠਾ ਅਖਬਾਰ ਪੜ ਰਿਹਾ ਸੀ, ਕਿ ਅਚਾਨਕ ਮੁਹੱਲੇ ਵਿਚੋਂ ਕਾਫੀ ਸ਼ੋਰ ਸ਼ੁਰੂ ਹੋ ਗਿਆ ਮੈਂ ਬਾਹਰ ਆ ਕੇ ਵੇਖਿਆ ਕਿ ਇੱਕ ਪੰਡਤ ਪਿੰਜਰੇ ਵਿਚ ਤੋਤਾ ਰੱਖੀ ਤੋਤੇ ਤੋਂ ਪੁੱਛ ਕੇ ਕਿਸਮਤ ਬਾਰੇ ਦੱਸ ਰਿਹਾ ਸੀ ਸੁਸਾਇਟੀ ਦਾ ਮੈਂਬਰ ਹੋਣ ਦੇ ਨਾਤੇ ਮੇਰਾ ਫਰਜ ਬਣਦਾ ਸੀ ਕਿ ਇਹਦੇ ਸਾਰੇ ਪਾਖੰਡ ਨੂੰ ਲੋਕਾਂ ਸਾਹਮਣੇ ਨੰਗਾ ਕਰਾਂ ਪੰਡਤ ਦੇ ਕੋਲ ਕਾਫੀ ਸਾਰੇ ਬਟੂਏ ਸਨ ਜਿਨਾਂ ਦੀ ਗਿਣਤੀ ਤਕਰੀਬਨ 12 ਜਾਂ ਤੇਰਾਂ ਦੇ ਕਰੀਬ ਸੀ ਪੰਡਤ ਤੋਤੇ ਨੂੰ ਆਪਣੀ ਭਾਸ਼ਾ ਵਿਚ ਕੁਝ ਬੋਲਦਾ ਤੋਤਾ ਪਿੰਜਰੇ ਵਿਚੋਂ ਬਾਹਰ ਨਿਕਲ ਕੇ ਇੱਕ ਬਟੂਏ ਨੂੰ ਚੁੰਝ ਨਾਲ ਚੁੱਕ ਲੈਂਦਾ ਅਤੇ ਦੁਬਾਰਾ ਫਿਰ ਪਿੰਜਰੇ ਵਿਚ ਵੜ ਜਾਂਦਾ ਇਸ ਤਰਾਂ ਤੀਵੀਆਂ ਵਿਚ ਕੁਝ ਮਿੰਟਾਂ ਵਿਚ ਹੀ ਪੰਡਤ ਦੀ ਜੈ-ਜੈ ਕਾਰ ਹੋ ਗਈ ਵੀਹ ਪੱਚੀ ਕਿਲੋ ਆਟਾ ਹੋ ਗਿਆ 15-20 ਕਿਲੋ ਦੇ ਕਰੀਬ ਕਣਕ ਹੋ ਗਈ ਰੁਪਏ ਵੀ ਪੰਡਤ ਨੇ ਕਾਫੀ ਇੱਕਠੇ ਕਰ ਲਏ ਮੈਂ ਕਾਫੀ ਚਿਰ ਦੇਖਦਾ ਰਿਹਾ ਜਦੋਂ ਤੀਵੀਆਂ ਦਾ

ਬਾਕੀ ਸਫ਼ਾ 30 ਤੇ



# ਦੋ ਗੀਤ

ਜਸਵੰਤ ਸਿੰਘ ਸੰਧੂ-ਚੋਹਲਾ ਸਾਹਿਬ

ਦਿਲ ਖਿਚਵੇਂ ਜਿਹੇ ਚੋਲੇ ਗਲ ਪਾਉਂਦੇ ਨੇ,
ਪਾ ਕੇ ਮਾਲਾ ਮੱਥੇ ਬਿੰਦੀਆਂ ਕਈ ਲਾਉਂਦੇ ਨੇ,
ਮੱਥੇ ਉਤੇ ਕੁਝ ਲਕੀਰਾਂ ਜਿਹੀਆਂ ਵਾਹੁੰਦੇ ਨੇ,
ਕਹਿਣ ਸ਼ਿਵਜੀ ਦਾ ਜਾਇਆ, ਹਨੂੰਮਾਨ ਮੇਰਾ ਤਾਇਆ

ਮੈਂ ਤਾਂ ਕੀਤੀਆਂ ਨੇ ਬਹੁਤ ਕਮਾਈਆਂ
ਸਾਧ ਪਖੰਡੀਆਂ ਨੇ ਵਖੋ ਵੱਖ ਠੱਗੀਆਂ ਚਲਾਈਆਂ

ਕਈ ਡੇਰਿਆਂ 'ਚ ਬੈਠੇ ਸਿਰ ਮਾਰਦੇ,
ਉਹ ਪਹਾੜਾਂ ਵਾਲੇ ਪਿਉ ਨੂੰ ਪੁਕਾਰਦੇ,
ਰਹਿੰਦੇ ਤੀਂਵੀਆਂ ਚ ਮਕਰ ਖਲਾਰਦੇ,
ਕੋਈ ਬੋਤਲਾਂ ਲਿਆਉਂਦਾ, ਕੋਈ ਮੁਰਗੇ ਚੜ੍ਹਾਉਂਦਾ

ਕਈ ਘਰਾਂ ਦੀਆਂ ਹੋ ਗਈਆਂ ਸਫਾਈਆਂ
ਸਾਧ ਪਾਖੰਡੀਆਂ ਨੇ......।

ਕਈ ਬੈਠਕੇ ਤੇ ਪੱਤਰੀ ਫਰੋਲਦੇ
ਨਾਲੇ ਲੁੱਟਦੇ ਤੇ ਨਾਲੇ ਝੂਠ ਬੋਲਦੇ
ਲਾਹੁਣ ਕੱਪੜੇ ਉਹ ਰਦਾ ਅਣਭੋਲ ਦੇ
ਐਵੇਂ ਝੂਠ ਜਿਹੇ ਮਾਰ, ਧੋਖਾ ਕਰਦੇ ਮਕਾਰ

ਕਈ ਚਾਲਾਂ ਲੁਟੇਰਿਆਂ ਚਲਾਈਆਂ
ਸਾਧ ਪਾਖੰਡੀਆਂ ਨੇ......।

ਇਸ ਦੇਸ਼ ਵਿੱਚ ਵਿਹਲੜ ਬਥੇਰੇ ਨੇ
ਬੈਠੇ ਮੱਲ ਕੇ ਕਈ ਪਿੰਡਾਂ ਵਿੱਚ ਡੇਰੇ ਨੇ
ਲਾ ਕੇ ਧਣੀਆਂ ਕਈ ਬੈਠਦੇ ਲੁਟੇਰੇ ਨੇ
ਮਲ ਪਿੰਡੇ ਤੇ ਸੁਆਹਾਂ ਦੇਣ ਝੂਠੀਆਂ ਦੁਆਵਾਂ

ਕਈ ਚੇਲੀਆਂ ਇਨਾਂ ਨੇ ਖਿਸਕਾਈਆਂ
ਸਾਧ ਪਾਖੰਡੀਆਂ ਨੇ...... ।

ਐਵੇਂ ਵੇਹਲੜਾਂ ਨੂੰ ਸੀਸ ਨਾ ਝੁਕਾਈ ਜਾ
ਕਰ ਹੋਸ਼, ਨਾ ਭੁਲੇਖੇ ਹੋਰ ਖਾਈ ਜਾ

ਜੱਟ— ਬੀਤ ਗਏ ਯੁੱਗ ਤੁਹਾਨੂੰ ਲੁੱਟ ਲੁੱਟ ਖਾਦਿਆਂ ਨੂੰ,
ਹੋਰ ਪਖੰਜ ਹੁਣ ਨਹੀਂਉ ਚਲਣਾ, ਚੁੱਕ ਕਹੀ ਉਏ
ਪਾਖੰਡੀਆ, ਪਾਣੀ ਦੇਣ ਪੈਲੀਆਂ ਨੂੰ ਚਲਣਾ, ਚੁੱਕ
ਕਹੀ ਉਏ......।

ਸਾਧ—ਕੀਤੀਆਂ ਕਮਾਈਆਂ ਅਸਾਂ ਘਾਲੀਆਂ ਨੇ ਘਾਲਣਾ,
ਯਾਦ ਰੱਖੋ ਫੇਰ ਪਛਤਾਉਗੇ, ਜੇ ਦੇਤਾ ਮੈਂ ਸਰਾਪ
ਉਏ, ਫੇਰ ਸਿੱਧੇ ਨਰਕਾਂ ਨੂੰ ਜਾਉਗੇ, ਜੇ ਦੇਤਾ ਮੈਂ
ਸਰਾਪ......।

ਜੱਟ— ਸਵਰਗ ਨਰਕ ਤੇਰੇ ਪਿਉ ਨੇ ਨਾ ਵੇਖੇ ਉਏ,
ਐਵੇਂ ਕਾਹਨੂੰ ਲੋਕਾਂ ਵਿੱਚ ਪਾਉਂਦੇ ਹੋ ਭੁਲੇਖੇ ਉਏ,
ਹੁਣ ਪਊਗਾ ਕਿਰਤੀਆਂ 'ਚ ਰਲਣਾ ਚੁੱਕ ਕਹੀ
ਉਏ......।

ਸਾਧ— ਮਿੰਟਾਂ ਵਿੱਚ ਆਖੋ ਸਰੋਂ ਹੱਥ ਤੇ ਜਮਾ ਦਿਆਂ
ਮੰਤਰਾਂ ਦੇ ਨਾਲ ਅੱਗ ਪਾਣੀਆਂ ਨੂੰ ਲਾ ਦਿਆਂ
ਫੇਰ ਹੱਥ ਜੋੜ ਭੁਲਾਂ ਬਖਸ਼ਾਉਗੇ, ਜੇ ਦੇਤਾ ਮੈਂ
ਸਰਾਪ ਉਏ......।

ਜੱਟ— ਹੱਥ ਉਤੇ ਸਰੋਂ ਤੂੰ ਜਮਾ ਕੇ ਤਾਂ ਦਿਖਾਦੇ ਉਏ,
ਮੰਤਰਾਂ ਦੇ ਨਾਲ ਅੱਗ ਤੇਲ ਨੂੰ ਹੀ ਲਾ ਦੇ ਉਏ,
ਹੁਣ ਛੱਡ ਲੋਕਾਂ ਤਾਈਂ ਛਲਣਾ, ਚੁੱਕ ਕਹੀ ਉਏ......।

ਸਾਧ— ਕਢ ਕੱਢ ਭੂਤ ਮੈਂ ਕਈਆਂ ਦੇ ਭਜਾ ਦਿੱਤੇ,
ਸਾਲਾਂ ਦੇ ਮਰੀਜ਼ ਕਈ ਰਾਜ਼ੀ ਮੈਂ ਕਰਾ ਦਿੱਤੇ,
ਫੇਰ ਭੁਲਕੇ ਵੀ ਬਖਸ਼ੇ ਨਾ ਜਾਉਗੇ, ਜੇ ਦੇਤਾ ਮੈਂ
ਸਰਾਪ ਉਏ......।

ਜੱਟ— ਭੂਤ ਤੇ ਪ੍ਰੇਤ ਰਤਾ ਸਾਨੂੰ ਵੀ ਵਿਖਾਲ ਉਏ,
ਪੁਛਦੇ ਹਾਂ ਅਸੀਂ ਸਾਨੂੰ ਦੱਸਦੇ ਸੁਆਲ ਉਏ,
ਫੜ ਬੋਦੀਆਂ ਤੋਂ ਨਹੀਂ ਤੇ ਤੈਨੂੰ ਘਲ... ...
ਕਹੀ ਉਏ......।

ਸਾਧ— ਤੁਹਾਡਾ ਮੇਰੇ ਨਾਲ ਦੱਸੋ ਕੇਹੜੀ ਗਲੋਂ ਵੈਰ ...
ਜ਼ਾਲਮੋਂ ਗਰੀਬ ਉਤੇ ਢਾਹੁੰਦੇ ਕਾਹਤੋਂ ਕਹਿਰ ਜੇ,
ਮੈਥੋਂ ਜਾਪਦਾ ਦਿਹਾੜੀਆਂ ਕਰਾਉਗੇ, ਜੇ ਦੇਤਾ
ਮੈਂ ਸਰਾਪ ਉਏ......।

ਜੱਟ— ਕਰਨੀ ਹੈ ਗੱਲ ਅਸਾਂ ਸੱਥ ਵਿੱਚ ਖੜਕੇ
ਕੰਮ ਲਾਉਣਾ ਵੇਹਲੜਾਂ ਨੂੰ ਅਸੀਂ ਧੌਣੋਂ ਫੜਕੇ
ਹੁੰਦਾ ਥੋੜਾ ਇਹ ਪਾਖੰਡ ਹੁਣ ਠਲਣਾ, ਚੁੱਕ
ਕਹੀ ਉਏ......।

ਸਾਧ— ਭੂਤ ਪ੍ਰੇਤ ਸਭ ਮਨਾਂ ਦਾ ਵਹਿਮ ਹੈ
ਸੰਧੂ ਪਾਇਆ ਲੋਕਾਂ 'ਚ ਅਸੀਂ ਪਾਖੰਡੀਆਂ ਨੇ
ਸਹਿਮ ਹੈ
ਹੱਥ ਜੋੜਦਾ ਹਾਂ ਜਾਨ ਜੇ ਬਚਾਉਗੇ, ਭੱਜ ਜ ਣਗੇ
ਲੁਟੇਰੇ ਲੋਕਾਂ ਵਿੱਚ ਰੋਸ਼ਨੀ ਜੇ ਲਿਆਉਗੇ

★

if undelivered Please Return to

**VIGYANIC VICHAR**

Post Box No.-533

Model Town,

LUDHIANA.

**PRINTED MATTER**

**Book Post**

TO :-

# 'ਫਰਾਂਸੀਸੀ ਬਾਬੇ' ਅਕਾਸ਼ੋਂ ਨਾ ਉੱਤਰੇ

ਬੀਤੇ ਦਿਨੀ ਮੋਗਾ ਸ਼ਹਿਰ ਵਿੱਚ ਕਾਫੀ ਵੱਡੀ ਗਿਣਤੀ ਵਿੱਚ ਅਜਿਹੇ ਪੋਸਟਰ ਲੱਗੇ ਮਿਲੇ ਸਨ ਜਿਨ੍ਹਾਂ ਵਿੱਚ ਦਾਅਵਾ ਕੀਤਾ ਗਿਆ ਸੀ ਕਿ 17 ਅਪ੍ਰੈਲ 87 ਨੂੰ ਸਵੇਰੇ 10 ਵਜੇ ਮੋਗੇ ਦੇ ਟਾਊਨ ਹਾਲ ਵਿਖੇ ਕੋਈ ਕਰਾਮਾਤੀ ਬਾਬੇ ਅਕਾਸ਼ ਵਿਚੋਂ ਉਤਰਕੇ ਆਪਣੇ ਚਮਤਕਾਰ ਦਿਖਾਉਣਗੇ। ਇਹਨਾਂ ਚਮਤਕਾਰਾਂ ਵਿੱਚ ਇੱਕ ਆਦਮੀ ਨੂੰ ਸ਼ੇਰ ਵਿੱਚ ਬਦਲਣਾ ਤੇ ਸ਼ੇਰ ਦਾ ਫਿਰ ਮੁੜ ਆਦਮੀ ਬਣਾਉਣਾ, ਆਦਮੀ ਦਾ ਕੱਦ 50 ਫੁੱਟ ਕਰਨਾ ਤੇ ਫਿਰ ਉਸੇ ਆਦਮੀ ਦਾ ਕੱਦ ਘਟਾ ਕੇ 6 ਇੰਚ ਕਰਨਾ, ਭੂਤਾਂ ਦੀ ਟੀਮ ਦਾ ਗਿੱਧਾ ਅਤੇ ਪ੍ਰੇਤਾਂ ਦੀ ਟੀਮ ਤੋਂ ਭੰਗੜਾ ਪਵਾਉਣਾ, ਸ਼ਹਿਰ ਦੇ ਹੀ ਸੀ. ਆਰ. ਪੀ. ਦੇ ਜਵਾਨਾਂ ਕੋਲੋਂ ਇੱਕ ਵਿਅਕਤੀ ਦੇ ਗੋਲੀਆਂ ਮਰਵਾਉਣੀਆਂ ਜਿਨਾਂ ਨਾਲ ਉਸਦੇ ਜ਼ਖਮ ਤੱਕ ਵੀ ਨਹੀਂ ਹੋਵੇਗਾ ਆਦਿ ਕਰਾਮਾਤਾਂ ਦਾ ਜ਼ਿਕਰ ਕੀਤਾ ਗਿਆ ਸੀ। ਇਹਨਾਂ ਚਮਤਕਾਰਾਂ ਨੂੰ ਦੇਖਣ ਲਈ ਮਿਥੇ ਹੋਏ ਟਾਈਮ ਤੇ ਹਜ਼ਾਰਾਂ ਲੋਕ ਟਾਊਨ ਹਾਲ ਪਹੁੰਚ ਗਏ। ਮਿਥੇ ਹੋਏ ਸਮੇਂ ਤੇ ਬਾਬੇ ਤਾਂ ਅਕਾਸ਼ ਵਿਚੋਂ ਨਾ ਉਤਰੇ ਪਰ ਇੱਕ ਵੈਨ ਵਿਚੋਂ ਪੁਲੀਸ ਜਰੂਰ ਉਤਰ ਪਈ ਜਿਸਨੇ ਉਥੇ ਇਕੱਠੇ ਹੋਏ ਲੋਕਾਂ ਨੂੰ ਟਾਊਨ ਹਾਲ ਦੇ ਖੇਤਰ ਵਿਚੋਂ ਖਿੰਡਾ ਦਿੱਤਾ। ਉਸਤੋਂ ਬਾਅਦ ਵੀ ਲੋਕ ਆਸੇ ਪਾਸੇ ਖੜ੍ਹ ਕੇ 11-12 ਵਜੇ ਤੀਕ ਅਕਾਸ਼ ਵੱਲ ਨਿਗ੍ਹਾ ਮਾਰਦੇ ਰਹੇ ਕਿ ਸ਼ਾਇਦ ਬਾਬੇ ਸਚਮੁੱਚ ਹੀ ਅਕਾਸ਼ੋਂ ਉਤਰ ਆਉਣ ਪਰ ਆਖਿਰ ਦੂਰੋਂ ਦੂਰੋਂ ਪਹੁੰਚੇ ਲੋਕ ਪੋਸਟਰ ਲਾਉਣ ਵਾਲੇ ਨੂੰ ਗਾਲ੍ਹਾਂ ਕੱਢਦੇ ਹੋਏ ਘਰੀਂ ਮੁੜਨ ਲੱਗੇ।

ਤਰਕਸ਼ੀਲ ਸੋਸਾਇਟੀ ਵੱਲੋਂ ਅਖ਼ਬਾਰਾਂ ਵਿੱਚ ਬਿਆਨਾਂ ਰਾਹੀਂ ਅਤੇ ਬਾਬੇ ਦੇ ਪੋਸਟਰਾਂ ਕੋਲ ਹੱਥ ਲਿਖਤਾਂ ਲਾ ਕੇ ਇਸ ਬਾਬੇ ਦੇ ਚੈਲਿੰਜ ਨੂੰ ਕਬੂਲ ਕੀਤਾ ਗਿਆ ਸੀ ਕਿ ਜੇ ਇਹਨਾਂ ਚਮਤਕਾਰਾਂ ਵਿੱਚੋਂ ਇੱਕ ਵੀ ਸਫਲਤਾ ਪੂਰਵਕ ਕਰ ਦਿੱਤਾ ਗਿਆ ਤਾਂ ਸੁਸਾਇਟੀ ਉਸੇ ਮੌਕੇ ਤੇ ਹਾਜ਼ਰ ਲੋਕਾਂ ਦੇ ਸਾਹਮਣੇ ਆਪਣਾ ਐਲਾਨਿਆ ਹੋਇਆ 10,000 ਰੁਪੈ ਦਾ ਇਨਾਮ ਉਸਨੂੰ ਦੇਵੇਗੀ। ਬਾਬੇ ਦੇ ਨਾ ਆਉਣ ਤੇ ਸੁਸਾਇਟੀ ਦੇ ਨੁਮਾਇੰਦਿਆਂ ਵਲੋਂ ਅਧਿਕਾਰੀਆਂ ਤੋਂ ਮੰਗ ਕੀਤੀ ਗਈ ਕਿ ਉਹਨਾਂ ਨੂੰ ਉਥੇ ਪਹੁੰਚੇ ਹੋਏ ਲੋਕਾਂ ਨੂੰ ਸੰਬੋਧਨ ਕਰਨ ਦੀ ਆਗਿਆ ਦਿੱਤੀ ਜਾਵੇ ਤਾਂ ਜੋ ਉਹ ਲੋਕਾਂ ਨੂੰ ਅਜਿਹੀਆਂ ਕਰਾਮਾਤਾਂ ਦੇ ਦਾਹਵਿਆਂ ਦੇ ਥੋਥ ਬਾਰੇ ਸਪਸ਼ਟ ਕਰ ਸਕਣ ਪ੍ਰੰਤੂ ਅਧਿਕਾਰੀਆਂ ਵਲੋਂ ਹਾਲਤਾਂ ਅਤੇ ਅਮਨ ਕਾਨੂੰਨ ਦਾ ਬਹਾਨਾ ਬਣਾ ਕੇ ਇਸਦੀ ਆਗਿਆ ਨਾ ਦਿੱਤੀ ਗਈ। ਇਸ ਤੋਂ ਬਾਅਦ ਇਕੱਠੇ ਹੋਏ ਸੁਸਾਇਟੀ ਦੇ ਨੁਮਾਇੰਦਿਆਂ ਨੇ ਟਾਊਨ ਹਾਲ ਜਾ ਕੇ ਲੋਕਾਂ ਨੂੰ ਅਸਲੀਅਤ ਦੱਸਣ ਦਾ ਫੈਸਲਾ ਕੀਤਾ ਤੇ ਟਾਊਨ ਹਾਲ ਜਾ ਕੇ ਗੇਟ ਤੇ ਇੱਕਤਰ ਹੋਏ ਹਜ਼ਾਰਾਂ ਲੋਕਾਂ ਨੂੰ ਸੰਬੋਧਨ ਕਰਦੇ ਹੋਏ ਸੁਸਾਇਟੀ ਦੇ ਜਨਰਲ ਸਕੱਤਰ ਰਾਜਿੰਦਰ ਸਿੰਘ ਨੇ ਲੋਕਾਂ ਨੂੰ ਅਪੀਲ ਕੀਤੀ ਕਿ ਉਹ ਭਵਿੱਖ ਵਿੱਚ ਵੀ ਅਜਿਹੇ ਕਿਸੇ ਦਾਅਵੇ ਦੇ ਅਸਲੀਅਤ ਵਿੱਚ ਵਾਪਰਨ ਦੀ ਸੰਭਾਵਨਾਂ ਨੂੰ ਰੱਦ ਕਰਨ ਅਤੇ ਅਜਿਹੇ ਕਿਸੇ ਵੀ ਦਾਅਵੇ ਵੱਲ ਧਿਆਨ ਨਾ ਦਿੰਦੇ ਹੋਏ ਆਪਣਾ ਸਮਾਂ, ਸ਼ਕਤੀ ਤੇ ਧਨ ਨਾ ਬਰਬਾਦ ਕਰਨ।

ਅਜੇ ਤੀਕ ਪੋਸਟਰ ਲਾਉਣ ਵਾਲੇ ਬਾਰੇ ਕੋਈ ਪਤਾ ਨਹੀਂ ਲੱਗ ਸਕਿਆ ਕੰਮ ਛੱਡ ਕੇ ਅਤੇ ਕਿਰਾਏ ਖਰਚ ਕੇ ਆਏ ਹੋਏ ਅੱਕੇ ਲੋਕ ਉਸ ਬਾਰੇ ਅਤੇ ਪੋਸਟਰ ਲਾਉਣ ਦੇ ਮਕਸਦ ਬਾਰੇ ਤਰ੍ਹਾਂ ਤਰ੍ਹਾਂ ਦੇ ਅੰਦਾਜ਼ੇ ਲਗਾ ਰਹੇ ਸਨ ਅਤੇ ਚਾਹੁੰਦੇ ਸਨ ਕਿ ਇੱਕ ਵਾਰ ਬੱਸ ਉਸਦੀ ਸੂਹ ਮਿਲ ਜਾਵੇ ਫਿਰ ਉਸਨੂੰ ਦੱਸੀਏ ਕਿ ਇਸ ਤਰਾਂ ਹਜ਼ਾਰਾਂ ਲੋਕਾਂ ਨੂੰ ਖੱਜਲ-ਖੁਆਰ ਕਰਨ ਦਾ ਮੁੱਲ ਕੀ ਮੋੜਨਾ ਪੈਂਦਾ ਹੈ।